ੴ ਸਤਿਗੁਰ ਪ੍ਰਸਾਦਿ ॥




# ਬਾਬੀਹਾ ਅੰਮ੍ਰਿਤ ਵੇਲੈ ਬੋਲਿਆ

*ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'*

ਦੇ

ਚੋਣਵੇਂ ਲੈਕਚਰ

*ਸੰਪਾਦਕ-*

*ਭਾਈ ਪਰਮਜੀਤ ਸਿੰਘ ਖਾਲਸਾ*

*ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)*



ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਤਤਕਰਾ





ੴ ਸਤਿਗੁਰ ਪ੍ਰਸਾਦਿ

॥ ਅਕਾਲ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

॥ਹਰਿ ਸਚੇ ਤਖ਼ਤ ਰਚਾਇਆ॥

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ॥ ਪਟਨਾ ਗੁਰੂ ਕਾ ਘਰ ਹੈ ॥ (ਹੁਕਮਨਾਮਾ ਪਾ.:੯)

ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ
ਜੱਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ,ਪਟਨਾ ਸਾਹਿਬ,
ਪਟਨਾ-੮੦੦੦੦੮, ਬਿਹਾਰ (ਭਾਰਤ)

SINGH SAHIB GIANI IQBAL SINGH
Jathedar, Takhat Sri Harimandir Ji, Patna Sahib,
Patna-800008,Bihar (India)

Dated. ...

# ਸ਼ਲਾਘਾਯੋਗ ਉਪਰਾਲਾ

ਭਾਈ ਪਿੰਦਰਪਾਲ ਸਿੰਘ ਜੀ ਇਸ ਸਮੇਂ ਦੇ ਪ੍ਰਸਿੱਧ ਵਿਦਵਾਨ ਅਤੇ ਕਥਾ ਵਾਚਕ ਹਨ। ਅੱਜ ਹਰ ਵਿਅਕਤੀ ਉਨ੍ਹਾਂ ਦੀ ਕਥਾ ਸੁਣ ਕੇ ਗੁਰੂ ਘਰ ਨਾਲ ਜੁੜਦਾ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਉਨ੍ਹਾਂ ਦੇ ਲੈਕਚਰਾਂ ਨੂੰ ਪੰਜਾਬੀ ਰੂਪ ਦੇ ਕੇ ਬੜਾ ਸ਼ਲਾਘਾਯੋਗ ਕਾਰਜ ਕੀਤਾ ਹੈ। ਸਾਨੂੰ ਪਤਾ ਹੈ ਕਿ ਟੇਪਾਂ ਤੋਂ ਪੰਜਾਬੀ ਉਤਾਰਾ ਕਰਨਾ ਕੋਈ ਸੌਖਾ ਕੰਮ ਨਹੀਂ। ਭਾਈ ਪਰਮਜੀਤ ਸਿੰਘ ਜੀ ਖਾਲਸਾ ਨੇ ਇਸ ਪਾਸੇ ਵੱਡਾ ਉੱਦਮ ਕੀਤਾ ਹੈ। ਇਸ ਤੋਂ ਪਹਿਲਾਂ ਭਾਈ ਚਤਰ ਸਿੰਘ ਜੀਵਨ ਸਿੰਘ ਦੀ ਫਰਮ ਨੇ ਗਿਆਨੀ ਸੰਤ ਸਿੰਘ ਮਸਕੀਨ ਦੀਆਂ ਕਈ ਕੈਸਟਾਂ ਦੇ ਪੰਜਾਬੀ ਉਤਾਰੇ ਕਰਵਾਏ ਹਨ। ਭਾਈ ਪਿੰਦਰਪਾਲ ਸਿੰਘ ਬੜੀ ਚੜ੍ਹਦੀ ਕਲਾ ਵਾਲੇ ਬੁਲਾਰੇ ਹਨ, ਉਨ੍ਹਾਂ ਦੀਆਂ ਕੈਸਟਾਂ ਨੂੰ ਪੰਜਾਬੀ ਰੂਪ ਦੇਣਾ ਵੱਡਾ ਸ਼ਲਾਘਾ ਯੋਗ ਕਾਰਜ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਤੇਰ੍ਹਾਂ ਲੈਕਚਰਾਂ ਨੂੰ ਪੰਜਾਬੀ ਰੂਪ ਦਿੱਤਾ ਹੈ। ਇਨ੍ਹਾਂ ਕਥਾਵਾਂ ਵਿਚ ਬਾਬੀਹਾ ਅੰਮ੍ਰਿਤ ਵੇਲੈ ਬੋਲਿਆ, ਮਨਿ ਬੈਰਾਗੁ ਭਇਆ, ਜੇਹਾ ਬੀਜੈ ਸੋ ਲੁਣੈ, ਸੇਵਾ ਕਰਤ ਨ ਛੋਡਿਓ ਪਾਸੁ, ਏਕੋ ਨਾਮੁ ਧਿਆਇ, ਮੋਰੀ ਰੁਣ ਝੁਣ ਲਾਇਆ, ਪ੍ਰੀਤਿ ਲਗੀ ਤਿਸੁ ਸਚ ਸਿਉ, ਦਿਲਹੁ ਮੁਹਬਤਿ, ਚਮਕੌਰ ਦੀ ਜੰਗ ਆਦਿ ਦਰਜ ਹਨ।

ਇਕਬਾਲ ਸਿੰਘ

ਸਿੰਘ ਸਾਹਿਬ

ਜਥੇਦਾਰ ਤਖ਼ਤ ਸ੍ਰੀ ਪਟਨਾ ਸਾਹਿਬ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਦਸ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਬਾਬੀਹਾ ਅੰਮ੍ਰਿਤ ਵੇਲੈ ਬੋਲਿਆ'। ਇਸ ਲਈ ਉਨ੍ਹਾਂ ਦੇ ਸਾਰੇ ਲੈਕਚਰਾਂ ਦੇ ਸਮੂਹ ਦਾ ਨਾਮ ਵੀ 'ਬਾਬੀਹਾ ਅੰਮ੍ਰਿਤ ਵੇਲੈ ਬੋਲਿਆ' ਰੱਖ ਦਿੱਤਾ ਹੈ। ਗੁਰੂ ਅਮਰਦਾਸ ਜੀ ਦੇ ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਸੰਸਾਰ ਨੂੰ ਆਪਣੇ ਘੇਰੇ ਵਿਚ ਲੈਣ ਵਾਲੀ ਮਾਇਆ ਇਕ ਬਹੁਤ ਵੱਡਾ ਸੱਪ ਹੈ, ਜਿਸ ਕੁੰਡਲੀਦਾਰ ਸੱਪ ਨੇ ਹਰ ਜੀਵ ਨੂੰ ਆਪਣੇ ਘੇਰੇ ਵਿਚ ਸਮਾਇਆ ਹੋਇਆ ਹੈ। ਜੇ ਗੁਰੂ ਕਿਰਪਾ ਕਰੇ ਤਾਂ ਇਸ ਮਾਇਆ ਦੇ ਜ਼ਹਿਰ ਨੂੰ ਉਤਾਰਨ ਲਈ ਕੇਵਲ ਗੁਰੂ ਦਾ ਸ਼ਬਦ ਹੈ। ਉਨ੍ਹਾਂ ਦਾ ਦੂਸਰਾ ਲੈਕਚਰ ਹੈ 'ਲੋਭੀ ਕਾ ਵੇਸਾਹੁ ਨ ਕੀਜੈ' ਇਸ ਬਾਰੇ ਸਤਿਗੁਰੂ ਜੀ ਦੱਸਦੇ ਹਨ ਕਿ ਲੋਭੀ ਲਾਲਚੀ ਅਤੇ ਸੁਆਰਥੀ ਬੰਦੇ ਦਾ ਵਿਸਾਹ ਨਹੀਂ ਕਰਨਾ ਚਾਹੀਦਾ ਕਿਉਂਕਿ ਇਹ ਲੋਕ ਸਦਾ ਵਿਸ਼ਵਾਸਘਾਤ ਕਰਦੇ ਹਨ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ 'ਜਨ ਨਾਨਕ ਸਦ ਕੁਰਬਾਣ' ਸ਼ਹਾਦਤ ਭਾਈ ਤਾਰੂ ਸਿੰਘ ਜੀ, ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ, ਨਾਨਕ ਬਿਨ ਨਾਵੈ ਸੁਖੁ ਨਹੀ, ਜੀਵਨ ਧੰਨ ਧੰਨ ਬਾਬਾ ਬੁੱਢਾ ਜੀ, ਵਡਭਾਗੁ ਹੋਵੈ ਸਤਿਗੁਰੁ ਮਿਲੈ, ਮਿਲ ਸੰਗਤਿ ਧੰਨਿ ਧੰਨਿ ਕਰਹੁ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਬਾਬੀਹਾ ਅੰਮ੍ਰਿਤ ਵੇਲੈ ਬੋਲਿਆ

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

ਤੇ ਕਈ ਵਰ੍ਹੇ ਮਿਲਾਪ ਦੇ ਸੁਪਨੇ ਆਉਂਦੇ ਹਨ। ਸਿਮਰਨ ਦੇ ਸੁਪਨੇ ਆਉਂਦੇ ਹਨ ਤੇ ਦਰਸ਼ਨਾਂ ਦੇ ਸੁਪਨੇ ਆਉਂਦੇ ਹਨ। ਸੁਪਨੇ ਵੀ ਕਈ ਵੇਰਾਂ ਟੁੱਟਦੇ ਹਨ ਤੇ ਦੁੱਖ ਨੂੰ ਜਨਮ ਦੇ ਜਾਂਦੇ ਹਨ। ਭਾਈ ਸਾਹਿਬ ਨੇ ਇਕ ਬਚਨ ਕਿਹਾ ਹੈ। ਉਹਨਾਂ ਦ ਅਸੀਂ ਬਚਨ ਪੜ੍ਹਦੇ ਹਾਂ। ਉਹਨਾਂ ਨੇ ਕਿਹਾ ਕਿ ਅਸੀਂ ਸੁੱਤੇ ਹਾਂ, ਤੇ ਸੁੱਤੇ ਵਿਚ ਹਰਿਗੋਬਿੰਦ ਸਾਹਿਬ ਜੀ ਦੀਆਂ ਝਲਕਾਂ ਪਈਆਂ। ਬਨਾਰਸ ਦੀ ਧਰਤੀ 'ਤੇ ਬੈਠੇ ਹਨ, ਤੇ ਕਈ ਮਹੀਨੇ ਹੋ ਗਏ ਹਨ ਪਿਆਰੇ ਤੋਂ ਵਿਛੜਿਆਂ ਤੇ ਉਹ ਕਹਿੰਦੇ ਹਨ-

*ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ*
*ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈਂ॥*

ਕਈ ਮਹੀਨੇ ਹੋ ਗਏ, ਸੱਚੇ ਪਾਤਿਸ਼ਾਹ ਹਰਿਗੋਬਿੰਦ ਸਾਹਿਬ ਜੀ ! ਤੁਸੀਂ ਮੇਰੇ ਤੋਂ ਦੂਰ ਸੀ। ਅੱਜ ਸੁਪਨੇ ਵਿਚ ਸੁੱਤਾ ਹਾਂ। ਰਾਤ ਸੁੱਤਾ ਹਾਂ, ਤੇ ਸੁਪਨੇ ਵਿਚ ਮੇਰਾ ਸੋਹਣਾ ਪਿਆਰਾ ਆ ਗਿਆ। ਕਹਿਣ ਲੱਗੇ ਪਿਆਰੇ ਗੁਰੂ ਨੇ ਮੇਰਾ ਸਿਰ ਆਪਣੀ ਗੋਦ ਵਿਚ ਰੱਖਿਆ। ਪਿਆਰੇ ਗੁਰੂ ਨੇ ਹਸਤ ਕਮਲ ਮੇਰੇ ਸੀਸ ਉੱਤੇ ਰੱਖੇ। ਪਿਆਰੇ ਗੁਰੂ ਦੀ ਸੂਹ ਸੁਪਨੇ ਵਿਚ ਮਿਲੀ। ਤੇ ਇਕੋ ਦਮ ਸੁਪਨੇ ਵਿਚ ਰੋਮ-ਰੋਮ, ਗੁਰੂ ਗੁਰੂ ਕਹਿਣ ਲੱਗਾ। ਤੇ ਕਹਿੰਦੇ ਹਨ, ਸਾਵਣ ਦਾ ਮਹੀਨਾ ਸੀ। ਪਿਆਰਾ ਆਇਆ, ਉਹਨੇ ਅੰਕ ਵਿਚ ਲਿਆ। ਸੀਸ ਤੇ ਹੱਥ ਰੱਖਿਆ। ਉਹਦੇ ਹੱਥ ਰੱਖਣ ਦੀ ਦੇਰ ਸੀ ਕਿ ਉਹਦੇ ਅੰਦਰ ਰੋਮ ਰੋਮ ਵਿਚ ਗੁਰੂ ਗੁਰੂ ਚੱਲ ਪਿਆ। ਅਚਨਚੇਤ ਅੰਮ੍ਰਿਤ ਵੇਲੇ ਇਕ ਬਬੀਹੇ ਨੂੰ ਚੈਨ ਨਹੀਂ ਸੀ ਪਿਆ ਆਉਂਦਾ। ਚਾਤ੍ਰਿਕ ਨੇ ਉੱਚੀ ਸਾਰੀ ਅਵਾਜ਼ ਦਿੱਤੀ ਘਰ ਦੇ ਰੁੱਖ ਉੱਤੇ ਪੀਆ, ਪੀਆ, ਉਹਦੀ ਅਵਾਜ਼ ਉੱਚੀ ਸੁੱਤੇ ਦੇ ਕੰਨਾਂ ਵਿਚ ਪਈ ਹੈ। ਅੱਖਾਂ ਖੁੱਲ੍ਹੀਆਂ ਤੇ ਮਨ ਨੇ ਕਿਹਾ ਜਾ ਉਏ ਚਾਤ੍ਰਿਕ ਤੂੰ ਤੇ ਕਮਲਿਆ ਵਿਛੜ ਕੇ ਰੋਂਦਾ ਪਿਆ ਸੈਂ। ਕਿਉਂ ਤੂੰ ਉੱਚੀ ਉੱਚੀ ਬੋਲਿਆ, ਮੈਨੂੰ ਸੁਪਨੇ ਵਿਚ ਮਿਲੇ ਹੋਏ ਨੂੰ ਵਿਛੋੜ ਗਿਆ। ਭਾਈ ਸਾਹਿਬ ਜੀ ਦੇ ਬਚਨ ਹਨ-

*ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ*

ਚਾਤਰਿਕ ਦਾ ਸ਼ਬਦ ਸੁਣਿਆ, ਪਪੀਹੇ ਦਾ ਸ਼ਬਦ ਸੁਣਿਆ ਤੇ ਅਚਨਚੇਤ ਅੱਖਾਂ ਖੁੱਲ੍ਹ

ਗਈਆਂ ਕਿਉਂਕਿ-

*ਪਾਵਨ ਪਵਿੱਤ੍ਰ ਮਿਤ੍ਰ ਆਜ ਮੋਰੇ ਆਏ ਹੈਂ॥*

ਸੁਪਨਾ ਆਇਆ ਹੈ, ਕਹਿਣ ਲੱਗੇ-

*ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ*

ਚਾਤਰਿਕ ਦੀ ਅਵਾਜ਼ ਸੁਣੀ, ਪਪੀਹੇ ਦੀ ਅਵਾਜ਼ ਸੁਣੀ, ਨੀਂਦ ਟੁੱਟੀ ਅੱਖਾਂ ਖੁਲ੍ਹੀਆਂ ਤੇ ਮਨ ਵਿਚ ਆਇਆ ਕਿ ਤੂੰ ਤੇ ਵਿਛੜਿਆ ਸੀ, ਉਹ ਵਿਛੜਿਆ ਕੂਕ ਕੂਕ ਕੇ ਜੁੜਿਆਂ ਨੂੰ ਕਿਉਂ ਵਿਛੋੜੀ ਗਿਆ ਹੈਂ।

*ਚਾਤ੍ਰਿਕ ਸਬਦ ਸੁਨਿ ਅਖੀਆ ਉਘਰ ਗਈ*
*ਭਈ ਜਲ ਮੀਨ ਗਤਿ ਬਿਰਹ ਜਗਾਏ ਹੈਂ।*

ਕਹਿੰਦੇ ਹਨ ਸੁਪਨੇ ਤੋਂ ਬਾਅਦ ਜੇ ਕੋਈ ਮੈਨੂੰ ਪੁੱਛੇ ਕਿ ਤੇਰੀ ਅਵੱਸਥਾ ਕੀ ਬਣ ਗਈ ਹੈ ਤਾਂ ਭਾਈ ਸਾਹਿਬ ਕਹਿੰਦੇ ਹਨ ਕਿ ਸੁਪਨੇ ਤੋਂ ਬਾਅਦ ਤਾਂ ਅਵੱਸਥਾ ਮੇਰੀ ਇਉਂ ਬਣ ਗਈ ਸੀ ਜਿਵੇਂ ਮੱਛੀ ਨੂੰ ਪਾਣੀ ਵਿਚੋਂ ਕੋਈ ਬਾਹਰ ਕੱਢੇ ਤਾਂ ਉਹ ਤੜਫਦੀ ਹੈ। ਸੱਚ ਹੈ ਗੁਰਮੁਖੋ ! ਜਦੋਂ ਸੁਪਨਾ ਕਿਤੇ ਟੁੱਟ ਜਾਏ ਮਿਲਾਪ ਦਾ ਤੇ ਉਹ ਮੱਛੀ ਦੀ ਬਿਰਹਾ ਦੀ ਤਰ੍ਹਾਂ ਅੰਦਰ ਨੂੰ ਸਾੜਦਾ ਹੈ। ਆਪਾਂ ਫੁਨਹੇ ਪੜ੍ਹਦੇ ਹਾਂ ਧੰਨ ਗੁਰੂ ਅਰਜਨ ਸਾਹਿਬ ਜੀ ਦੇ। ਉਹਦੇ ਵਿਚ ਹਜ਼ੂਰ ਨੇ ਇਕ ਗੁਰਮੁਖ ਸਖੀ ਜਿਹਦੀ ਅੰਦਰ ਦੀ ਅਵੱਸਥਾ ਸੁਪਨੇ ਦੀ ਝਲਕ ਨੂੰ ਮਾਨਣ ਵਾਲੀ ਹੈ, ਉਹ ਦੂਜੀ ਨੂੰ ਦੱਸ ਰਹੀ ਹੈ, ਜਿਸਨੇ ਅਜੇ ਪਿਆਰੇ ਨੂੰ ਮਾਣਿਆ ਨਹੀਂ ਕਿ ਅੱਜ ਮੇਰਾ ਪਿਆਰਾ ਆਇਆ ਤੇ ਸੁਪਨੇ ਵਿਚ ਉਹਦੇ ਦੀਦਾਰ ਹੋਏ। ਉਹਨੇ ਪੁੱਛਿਆ ਸੁਪਨੇ ਵਿਚ ਮਿਲਿਆ। ਤੇ ਅਸਲ ਵਿਚ ਕੁਝ ਸਮਾਂ ਸੀ, ਸਖੀਆਂ ਅੰਦਰ ਦੇ ਮਿਲਾਪ ਦੀ, ਅੰਦਰ ਦੇ ਸਫਰ ਦੀ, ਅੰਦਰ ਦੀ ਰੂਹਾਨੀਅਤ ਦੀ ਗੱਲ ਕਰਦੀਆਂ ਸਨ ਪਰ ਹੁਣ ਬਹੁਤ ਘੱਟ ਵੇਖਣ ਨੂੰ ਮਿਲਦਾ ਹੈ।

ਅੰਦਰ ਦੇ ਸਫ਼ਰ ਦੀ ਗੱਲ ਨੂੰ ਤਾਂ ਅਸੀਂ ਲੋਕ ਕਰਮ ਕਾਂਡ ਕਹਿੰਦੇ ਹਾਂ। ਹਾਲਾਂਕਿ ਤੁਸੀਂ ਸਾਰੇ ਬਾਣੀ ਵਿਚ ਪੜ੍ਹਦੇ ਹੋ ਕਿ ਗੁਰੂ ਜੀ ਨੇ ਕਿਤੇ ਨਹੀਂ ਕਿਹਾ ਕਿ ਬਾਹਰ ਭਟਕੋ। ਗੁਰੂ ਸਾਹਿਬ ਤਾਂ ਵਾਰ ਵਾਰ ਕਹਿੰਦੇ ਹਨ-

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*

(ਅੰਗ ੧੦੨)

ਸੱਚੇ ਪਾਤਿਸ਼ਾਹ ਬਾਣੀ ਵਿਚ ਕਹਿੰਦੇ ਹਨ-

*ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥*

*ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ॥*

(ਅੰਗ ੫੯੮)

ਤੇ ਪੀਪਾ ਜੀ ਨੇ ਅੰਦਰ ਖੋਜਿਆ ਤੇ ਅੰਦਰ ਨੂੰ ਪੜਚੋਲ ਕੇ ਕਹਿਣ ਲੱਗੇ,

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥*

(ਅੰਗ ੬੯੫)

ਕਹਿੰਦੇ ਹਨ, ਹੈ ਤਾਂ ਸਹੀ ਅੰਦਰ, ਪਰ ਉਹਨੂੰ ਕੋਈ ਮਾਣੇ, ਉਹਨੂੰ ਕੋਈ ਜਾਣੇ ਤੇ ਤਾਂ ਹੀ ਹੈ। ਹੁਣ ਜ਼ਮੀਨ ਦੇ ਉੱਤੇ ਕੋਈ ਪਿਆਸਾ ਬੰਦਾ ਬੈਠਾ ਹੈ। ਹੁਣ ਧਿਆਨ ਦਿਆ ਜੇ ਕਿ ਕੈਸੀ ਉਹ ਦੋ ਸਖੀਆਂ ਹਨ ਜਿਹੜੀਆਂ ਆਪਣੇ ਅੰਦਰ ਦੇ ਮਿਲਾਪ ਦੀ ਗੱਲ ਕਰਦੀਆਂ ਹਨ। ਦੂਸਰੀ ਬੇਨਤੀ ਹੈ ਕਿ ਜੇ ਆਪਣੇ ਅੰਦਰ ਦੇ ਸਫ਼ਰ 'ਤੇ ਚੱਲ ਪਏ ਹੋ ਤਾਂ ਜਣੇ ਖਣੇ ਨਾਲ ਅੰਦਰ ਦੀ ਸਾਂਝ ਨਾ ਕਰਿਉ। ਇਥੇ ਆਪ ਜੀ ਕਹੋਗੇ, ਬਈ ਤੁਸੀਂ ਗੱਲ ਲੁਕਾਉਣ ਦੀ ਗੱਲ ਕਰਦੇ ਹੋ। ਮੈਂ ਬੇਨਤੀ ਕਰਾਂ ਕੱਚਾ ਮੋਤੀ ਸਿਪੀ ਦੇ ਵਿਚ ਬੰਦ ਹੀ ਚੰਗਾ ਲੱਗਦਾ ਹੈ। ਕੱਚਾ ਮੋਤੀ ਸਿਪੀ ਦਾ ਮੂੰਹ ਖੋਲ੍ਹ ਕੇ ਲੋਕਾਂ ਨੂੰ ਦਿਖਾਉਣ ਲੱਗ ਪਵੇ ਤਾਂ ਸੁੱਕ ਜਾਂਦਾ ਹੈ। ਮੁਕੰਮਲ ਨਹੀਂ ਹੁੰਦਾ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਜੇ ਤੈਨੂੰ ਕੀਮਤੀ ਰਤਨ ਮਿਲਿਆ ਹੈ ਤਾਂ -

*ਕਬੀਰਾ ਗਾਂਠ ਨਾ ਖੋਲ॥*

ਇਹਦੀ ਗੰਢ ਜਣੇ ਖਣੇ ਅੱਗੇ ਨਾ ਖੋਲ੍ਹੀ ਜਾਈਂ। ਜੇ ਕਿਤੇ ਖੋਲ੍ਹਣ ਦਾ ਮੌਕਾ ਮਿਲਿਆ ਤਾਂ ਉਹਦੇ ਅੱਗੇ ਖੋਲ੍ਹੀਂ ਜਿਹੜਾ ਇਸ ਗੰਢ ਦਾ ਵਾਕਿਫ ਹੋਏਗਾ। ਦੂਜੇ ਤੇਰੇ ਇਸ ਸਾਰ ਨੂੰ ਨਹੀਂ ਜਾਨਣਗੇ। ਹੁਣ ਇਕ ਬੰਦਾ ਜ਼ਮੀਨ ਦੇ ਉੱਤੇ ਪਿਆਸਾ ਤੜਫਦਾ ਪਿਆ ਹੈ ਪਾਣੀ ਤੋਂ ਬਿਨਾਂ- ਜੋ ਖੋਜੇ ਅਤੇ ਦੂਸਰਾ ਬੰਦਾ ਜਿਸ ਨੇ ਆਪਣੇ ਘਰ ਦੇ ਅੰਦਰ ਜ਼ਮੀਨ ਨੂੰ ਪੁੱਟ ਕੇ ਖੂਹ ਪੈਦਾ ਕਰ ਲਿਆ ਹੈ। ਧਰਤੀ ਇਕੋ ਹੀ ਹੈ, ਪਾਣੀ ਦਾ ਲੈਵਲ ਵੀ ਇਕੋ ਹੈ। ਪਰ ਪਿਆਰਿਉ ! ਇਕ ਜ਼ਮੀਨ 'ਤੇ ਬੈਠਾ ਤੜਫਦਾ ਪਾਣੀ ਦੀ ਇਕ ਬੂੰਦ ਨੂੰ ਵਿਲਕਦਾ ਹੈ ਤੇ ਦੂਜਾ ਆਪਣੇ ਘਰ ਬੈਠਾ ਪਾਣੀ ਪੀਂਦਾ, ਪਾਣੀ ਵਿਚ ਇਸ਼ਨਾਨ ਕਰਦਾ ਹੈ। ਕਿਉਂਕਿ ਇਕ ਕੇਵਲ ਪਾਣੀ ਦੀ ਤੇਅ ਉੱਤੇ ਬੈਠਾ ਤੜਫਦਾ ਹੈ, ਉਹਨੇ ਜ਼ਮੀਨ ਪੁੱਟ ਕੇ ਖੋਜਿਆ ਨਹੀਂ। ਦੂਜੇ ਨੇ ਪੁੱਟ ਲਿਆ ਤੇ ਪਾਣੀ ਪੀ ਲਿਆ। ਰੱਬ ਤਾਂ ਸਾਰਿਆਂ ਅੰਦਰ ਹੈ। ਜਿਹੜੇ ਅੰਦਰ ਨੂੰ ਪੁੱਟਣਗੇ ਉਹੀ ਹੀ ਰੱਜ ਪੀਣਗੇ ਤੇ ਕੈਸੇ ਪਿਆਰੇ ਸ਼ਬਦ ਹਨ। ਹੁਣ ਇਹੋ ਜਿਹੇ ਸ਼ਬਦ ਅਨੁਭਵੀ ਸ਼ਬਦ ਹਨ। ਇਹ ਸ਼ਬਦ ਇਹ ਨਹੀਂ ਸਨ ਕਿ ਸਾਉਣ ਆ ਗਿਆ ਕਵੀਆਂ ਨੇ ਕਵਿਤਾ ਰਚਣੀ ਸ਼ੁਰੂ ਕਰ ਦਿੱਤੀ ਤੇ ਇਹ ਕਵਿਤਾ ਨਹੀਂ ਪਿਆਰਿਉ ! ਇਹ ਗੁਰੂ ਨਾਨਕ ਦੇ ਸੀਨੇ ਦੀਆਂ ਅਰਦਾਸਾਂ ਹਨ। ਕਹਿਣ ਲੱਗੇ ਜੇ ਤੁਸੀਂ ਧਰਤੀ ਨੂੰ ਦੇਖਕੇ ਬਰਸੋ, ਮੈਂ ਤੇ

ਜੇਠ ਦੀ ਸੜੀ ਪਈ ਹਾਂ। ਹਾੜ ਦੀ ਸੜੀ ਪਈ ਹਾਂ। ਤੂੰ ਮੇਰੇ ਸਾੜੇ ਨੂੰ ਨਾ ਦੇਖੀਂ, ਤੂੰ ਆਪਣੇ ਰਹਿਮਤ ਦੇ ਵਿਚ ਭਰੇ ਹੋਏ ਨਾਮ ਦੇ ਖ਼ਜ਼ਾਨੇ ਨੂੰ ਦੇਖ।

*ਬਰਸੁ ਮੇਘ ਜੀ ਤਿਲੁ ਬਿਲਮੁ ਨਾ ਲਾਉ॥*

(ਅੰਗ ੧੨੬੭)

ਤਿਲ ਜਿੰਨੀ ਦੇਰੀ ਨਾ ਲਾਉ, ਅੱਜ ਬਰਸ ਨਹੀਂ ਤਾਂ ਫਿਰ ਕਦੋਂ ਵਰਸੇਂਗਾ ਜੇ ਐਸ ਜਨਮ ਵਿਚ ਨਾ ਵਰਸਿਆ।

*ਹਮ ਤੇਰੀ ਧਰ ਸੁਆਮੀਆ ਮੇਰੇ*

ਇਸ ਤੁੱਕ ਦੇ ਅਰਥ ਹਨ- ਮੇਰੇ ਖਸਮ, ਮੇਰੇ ਸੁਆਮੀ, ਧਰ ਦਾ ਅਰਥ ਹੈ ਧਿਰ, ਆਸਰਾ ਮੈਨੂੰ ਗਰੀਬਣੀ ਨੂੰ ਤੇਰਾ ਹੀ ਆਸਰਾ ਹੈ।

*ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਵਿਸਾਰੇ॥*
*ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ॥*

(ਅੰਗ ੧੨੬੮)

ਮੇਰੇ ਸੁਆਮੀ ! ਇਸਤਰੀ ਵਿਚਾਰੀ ਤਾਂ ਚੇਰੀ ਦੀ ਨਿਆਈਂ ਹੈ। ਇਹਦੇ ਇਕ ਅਰਥ ਨੂੰ ਸਮਝਿਉ। ਜੇ ਸਾਈਂ ਸਿਰ 'ਤੇ ਹੈ, ਮਾਲਕ ਸਿਰ 'ਤੇ ਹੈ ਤਾਂ ਉਹਨੂੰ ਕਿਸੇ ਦੀ ਪਰਵਾਹ ਨਹੀਂ। ਗੁਰੂ ਰਾਮਦਾਸ ਇਹ ਨਹੀਂ ਕਹਿ ਰਹੇ ਕਿ ਮੈਨੂੰ ਅੱਖਾਂ ਦੀ ਜੋਤ ਦੇ।

*ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥*
*ਸਤਿਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥*

(ਅੰਗ ੬੬੭)

ਇਹ ਨਹੀਂ ਕਹਿ ਰਹੇ ਸਤਿਗੁਰੂ ਸੁੱਖਾਂ ਦੇ ਦਾਤੇ ਤੂੰ ਦਇਆ ਕਰ, ਸਾਨੂੰ ਅੰਨ੍ਹਿਆਂ ਨੂੰ ਅੱਖਾਂ ਦੀ ਜੋਤ ਦੇ। ਕਹਿ ਰਹੇ ਹਨ ਕਿ

*ਹਮ ਲਾਵੈ ਆਪਨ ਪਾਲੀ॥*

ਅੱਖਾਂ ਦੀ ਜੋਤ ਮੈਨੂੰ ਨਾ ਦੇ। ਉਸ ਦਿਨ ਇਕ ਖ਼ਿਆਲ ਆਇਆ ਕਿ ਇਹ ਅਰਥ ਬੜੇ ਡੂੰਘੇ ਹਨ। ਅੱਖਾਂ ਦੀ ਜੋਤ ਮਿਲ ਗਈ ਤਾਂ ਇਹ ਚੰਚਲ ਕਿਸੇ ਹੋਰ ਨੂੰ ਦੇਖਣ ਲੱਗ ਪੈਣਗੀਆਂ। ਤੂੰ ਜੋਤ ਨਾ ਦੇ। ਜੇ ਜੋਤ ਮਿਲ ਗਈ ਤਾਂ ਆਪ ਹੁਦਰਾਪਣ ਆ ਜਾਏਗਾ। ਪੱਲਾ ਦੇਵੇਂਗਾ ਤਾਂ ਜਿਧਰ ਤੂੰ ਤੁਰੇਂਗਾ ਉਸ ਪਾਸੇ ਮੈਂ ਵੀ ਤੁਰਾਂਗਾ।

*ਹਮ ਲਾਵੇ ਆਪਨ ਪਾਲੀ॥*

ਪਰ ਉਹ ਆਂਚਲ ਨਹੀਂ ਪਕੜਿਆ ਜਾਂਦਾ ਛੇਤੀ ਕੀਤਿਆਂ ਜਿਹੜਾ ਬਿਜਲੀ ਦੀਆਂ ਲਹਿਰਾਂ ਹਨ।

*ਸੁਪਨੈ ਊਭੀ ਭਈ ਗਹਿਓ ਕੀ ਨ ਅਚੰਲਾ॥*

ਕਿਉਂ ਨਾ ਪੱਲਾ ਪਕੜਿਆ ? ਕਹਿਣ ਲੱਗੀ, ਕੀ ਕਰਦੀ-

*ਸੁੰਦਰ ਪੁਰਖ ਬਿਰਾਜਿਤ ਪੇਖਿ ਮਨ ਬੰਚਲਾ॥*

(ਅੰਗ ੧੩੬੨)

ਇੰਨਾ ਪਿਆਰਾ ਸੀ ਸੋਹਣਾ, ਬਸ ਮੰਨ ਹੀ ਗਿਆ, ਉਹਨੂੰ ਪਕੜਿਆ ਨਹੀਂ ਗਿਆ। ਇਹੀ ਕਾਰਣ ਸਾਨੂੰ ਕਿਉਂ ਕਿਹਾ ਜਾਂਦਾ ਹੈ ਕਿ ਸੌਂਦਿਆਂ ਵਾਹਿਗੁਰੂ ਵਾਹਿਗੁਰੂ ਕਰਿਆ ਕਰੋ। ਸੁੱਤਿਆਂ, ਲੰਮੇ ਪਿਆਂ ਤੁਸੀਂ ਧਿਆਨ ਨਾਲ ਬਾਣੀ ਦਾ ਕੋਈ ਬਚਨ ਪੜ੍ਹੀ ਜਾਉ। ਕਿਉਂਕਿ ਹੋ ਸਕਦਾ ਹੈ ਕਿ ਬਾਣੀ ਪੜ੍ਹਦਿਆਂ ਪੜ੍ਹਦਿਆਂ ਕਿਤੇ ਪਲ ਵਿਚ, ਖਿਨ ਵਿਚ ਸੁਪਨੇ ਵਿਚ ਪਿਆਰਾ ਆ ਕੇ ਝਲਕ ਦੇ ਜਾਏ। ਉਹਨਾਂ ਦੀਆਂ ਸੁੱਤੇ ਹੀ ਅੱਖਾਂ ਬੰਦ ਹੋਈਆਂ। ਪਲਕ ਲੱਗਣ ਦੀ ਦੇਰ ਸੀ ਕਿ ਪਿਆਰਾ ਆਇਆ ਤੇ ਜਦੋਂ ਉਸ ਪਿਆਰੇ ਨੂੰ ਪਕੜਨ ਦਾ ਯਤਨ ਕੀਤਾ ਤਾਂ ਅੱਖਾਂ ਖੁੱਲ੍ਹ ਗਈਆਂ ਤੇ ਉੱਚੀ ਉੱਚੀ ਰੋਣ ਲੱਗ ਪਈ। ਦਾਸੀ ਨੇ, ਸਖੀ ਨੇ ਪੁੱਛਿਆ ਕਿ ਚੰਗੀ ਭਲੀ ਸੁੱਤੀ ਸੀ, ਇਕੋ ਦਮ ਉੱਚੀ ਕਿਉਂ ਰੋਈ। ਉਹਦਾ ਉਤਰ ਸੀ ਲੋਕ ਸੌਂ ਕੇ ਆਪਣਾ ਆਪ ਸਭ ਕੁਝ ਗਵਾ ਦੇਂਦੇ ਹਨ, ਪਰ ਅੱਜ ਜਿਹੜਾ ਖ਼ਜ਼ਾਨਾ ਮੈਨੂੰ ਸੁੱਤਿਆਂ ਮਿਲਿਆ ਸੀ, ਉਹ ਮੈਂ ਜਾਗਦਿਆਂ ਗਵਾ ਲਿਆ ਹੈ।

ਮੀਰਾ ਕਹਿ ਰਹੀ ਹੈ ਕਿ ਲੋਕੀਂ ਤਾਂ ਸੁੱਤਿਆ ਘਰ ਲੁਟਾਂਦੇ ਹਨ, ਪਰ ਮੈਂ ਤਾਂ ਪੀਆ ਜਾਗ ਕੇ ਗਵਾਏ। ਮੈਂ ਆਪਣਾ ਘਰ ਤਾਂ ਨੀਂਦ ਵਿਚੋਂ ਜਾਗ ਕੇ ਗਵਾ ਲਿਆ। ਮੈਂ ਤਾਂ ਨੀਂਦ ਤੋਂ ਉਠ ਕੇ ਖ਼ਜ਼ਾਨਾ ਗਵਾ ਲਿਆ।

ਗੁਰੂ ਅਰਜਨ ਸਾਹਿਬ ਨੇ ਬਚਨ ਕੀਤਾ ਹੈ। ਕਹਿਣ ਲੱਗੇ-

*ਸੁਪਨੈ ਊਭੀ ਭਈ ਗਹਿਓ ਕੀ ਨਾ ਅੰਚਲਾ॥*
*ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥*

(ਅੰਗ ੧੩੬੨)

ਇਤਨਾ ਪਿਆਰਾ ਸੀ। ਭਾਈ ਸਾਹਿਬ ਨੇ ਕਿਹਾ

*ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸੀਂ ਧਾਹ ਗਲਵਕੜੀ ਪਾਈ।*

ਉਹ ਬਿਜਲੀ ਹੈ, ਉਹ ਨੂਰ ਹੈ। ਨੂਰ ਮਾਣੇ ਜਾਂਦੇ ਹਨ, ਨੂਰ ਪਕੜੇ ਨਹੀਂ ਜਾਂਦੇ। ਰੂਹ ਮਾਣੀ ਜਾਂਦੀ ਹੈ। ਕਿਵੇਂ ਪਕੜਾਂਗੇ ਰੂਹ ਨੂੰ ?

*ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸੀਂ ਧਾਹ ਗਲਵਕੜੀ ਪਾਈ।*
*ਨਿਰਾ ਨੂਰ ਤੁਸੀ ਹਥ ਨਾ ਆਏ ਸਾਡੀ ਕੰਬਦੀ ਰਹੀ ਕਲਾਈ।*

(ਭਾ: ਵੀਰ ਸਿੰਘ)

*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥*
*ਆਉ ਸਭਾਗੀ ਨੀਦੜੀਏ, ਮਤੁ ਸਹੁ ਦੇਖਾ ਸੋਇ॥*

(ਅੰਗ ੫੫੮)

ਹੁਣ ਇਸ ਤੋਂ ਅਗਲਾ ਬਚਨ ਕਹਿੰਦੇ ਹਨ ਕਿ ਚਲੋ ਸੁਪਨਾ ਆਇਆ ਤੇ ਚਲਾ ਗਿਆ। ਹੁਣ ਕੀ ਕਰਾਂ। ਸਾਵਣ ਦਾ ਮਹੀਨਾ ਹੈ, ਕੀ ਕਰਾਂ। ਕਹਿਣ ਲੱਗੇ ਕਿ ਜੇ ਸੁਪਨਾ ਆ ਕੇ ਚਲਾ ਗਿਆ ਹੈ ਤਾਂ ਫਿਰ ਸਾਹਿਬ ਦੀਆਂ ਬਾਤਾਂ ਅੰਦਰੋਂ ਕਰਨ ਵਾਲੇ ਨੂੰ ਅਵਾਜ਼ ਮਾਰ। ਗੁਰੂ ਕੋਲ ਜਾ, ਜਿਹੜਾ ਗੁਰੂ ਪ੍ਰਮਾਤਮਾ ਦੀਆਂ ਬਾਤਾਂ ਕਰਦਾ ਹੈ। ਤੇ ਜਦੋਂ ਸਾਹਿਬ ਦੀ ਗੱਲ ਗੁਰੂ ਦੱਸੇ ਤਾਂ ਫਿਰ ਇਕੋ ਕੰਮ ਕਰੀਂ ਕਿ ਆਪਣਾ ਸਿਰ ਵੱਢ ਕੇ ਆਸਣ ਬਣਾ ਦੇਈਂ। ਸਿਰ ਵੱਢ ਕੇ ਹੰਕਾਰ ਵੱਢ ਦੇਈਂ। ਫਿਰ ਪਿਆਰਾ ਕਦੀ ਵੀ ਤੇਰੇ ਤੋਂ ਦੂਰ ਨਹੀਂ ਹੋਵੇਗਾ। ਸਾਹਿਬ ਕਹਿੰਦੇ ਹਨ-

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*

(ਅੰਗ ੫੫੮)

ਹਜ਼ੂਰ ਕਹਿੰਦੇ ਹਨ ਕਿ ਅੱਜ ਸਾਵਣ ਆ ਗਿਆ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਮੇਹਰ ਕੀਤੀ ਤੇ ਕਹਿਣ ਲੱਗੇ

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

ਸਾਵਣ ਦੇ ਮਹੀਨੇ ਵਿਚ ਕਾਮਣੀ ਸਰਸੀ ਰੱਸ ਨਾਲ ਭਰੀ ਗਈ। ਕਾਮਣੀ ਦਾ ਅੱਖਰੀ ਅਰਥ ਕਰਾਂਗੇ ਉਹ ਗੁਰਮੁਖ ਇਸਤਰੀ ਜਿਸਦੇ ਅੰਦਰ ਪ੍ਰਮਾਤਮਾ ਦਾ ਨਾਮ ਰੱਸ ਭਰਿਆ ਹੈ। ਪਤਾ ਹੈ ਕਿਵੇਂ ਸਾਵਣ ਦੇ ਮਹੀਨੇ ਵਿਚ ਰੱਸ ਭਰਿਆ ਹੈ। ਉਹਦਾ ਕਾਰਣ ਸੀ –

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

ਜਦੋਂ ਪਿਆਰੇ ਦੇ ਚਰਨ ਕਮਲਾਂ ਨਾਲ ਪਿਆਰ ਬਣ ਗਿਆ। ਹੁਣ ਫਿਰ ਬੱਦਲ ਵਰਸਦਾ ਹੈ। ਉਹਦੀਆਂ ਅੱਖਾਂ ਰੱਸ ਨਾਲ ਭਰੀਆਂ ਗਈਆਂ। ਉਹਦੇ ਕੰਨਾਂ ਦੇ ਕਟੋਰੇ ਰੱਸ ਨਾਲ ਭਰੇ ਗਏ। ਉਹ ਜੀਭ ਰੱਸ ਨਾਲ ਭਰੀ ਗਈ। ਸੱਚ ਜਾਣੋ, ਉਹਦਾ ਰੋਮ ਰੋਮ ਪਿਆਰੇ ਦੇ ਰੱਸ ਨਾਲ ਮਗਨ ਹੋ ਗਿਆ। ਅੱਖਾਂ ਅੰਮ੍ਰਿਤ ਭਿੰਨੇ ਲੋਇਣ ਬਣ ਗਏ। ਕੰਨਾਂ ਵਿਚ ਅੰਮ੍ਰਿਤ ਬਚਨ ਭਰੇ ਗਏ। ਜੀਭ ਬੋਲਣ ਜੋਗੀ ਨਾ ਰਹੀ। ਪਿਆਰਿਉ ! ਵਿਕਾਰ ਆਏ ਤੇ ਵਾਪਸ ਮੁੜ ਗਏ। ਕਿਉਂਕਿ ਸਾਵਣ ਦੇ ਰੱਸ ਵਿਚ ਇਤਨੇ ਇੰਦਰੇ ਭਰੇ ਗਏ ਕਿ ਵਿਕਾਰਾਂ ਦੇ ਰੱਸ ਨੂੰ ਥਾਂ ਹੀ ਕਿਤੇ ਨਾ ਮਿਲੀ।

*ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥*

(ਅੰਗ ੪੭੧)

ਲੋਕੋ ! ਮੈਨੂੰ ਅੰਦਰ ਦਾ ਰੱਸ ਆਇਆ ਹੈ। ਏਨੇ ਰੱਸ ਨਾਲ ਭਰੇ ਗਏ, ਹਜ਼ੂਰ ਕਹਿੰਦੇ ਹਨ ਕਿ ਕੋਈ ਵੀ ਇੰਦਰਾ ਬੇਰੱਸਾ ਨਹੀਂ ਰਿਹਾ। ਹੁਣ ਕਬੀਰ ਸਾਹਿਬ ਨੂੰ ਪੁੱਛੋ ਕਹਿਣ ਲੱਗੇ-

*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*
*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥*

(ਅੰਗ ੧੩੭੦)

*ਗੁਰ ਕੇ ਚਰਨ ਜੀਅ ਕਾ ਨਿਸਤਾਰਾ॥*
*ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥*

(ਅੰਗ ੬੮੪)

ਇਕ ਛਿਨ ਲਾਇਆ ਗੁਰੂ ਦੇ ਕਮਲ ਵਰਗੇ ਸੋਹਣੇ ਚਰਨਾਂ ਨਾਲ ਪਿਆਰ ਬਣ ਗਿਆ। ਹੁਣ ਪਿਆਰ ਕਿਹੋ ਜਿਹਾ ਬਣੇ। ਪਿਆਰਿਉ ! ਗੁਰੂ ਅਰਜਨ ਦੇਵ ਜੀ ਨੇ ਤੁਹਾਨੂੰ ਅਸੀਸ ਦਿੱਤੀ ਹੈ। ਕਿਰਪਾ ਕਰੋ, ਅੱਜ ਇਤਨੇ ਸਾਰੇ ਜਗਿਆਸੂ ਬੈਠੇ ਹਨ। ਇਸ ਮਨ ਨੂੰ ਭੰਵਰਾ ਬਣਾ ਦਿਉ। ਇਸ ਮਨ ਨੂੰ ਸੱਚੀ ਮੁੱਚੀ ਭੰਵਰਾ ਬਣਾ ਲਉ। ਠੀਕ ਹੈ ਕਮਲ ਨਾਲ ਤੁਸੀਂ ਉਦਾਹਰਣ ਦਿੱਤੀ ਹੈ। ਦੁਨੀਆਂ ਦੇ ਕਮਲ ਭੰਵਰੇ ਨੂੰ ਆਪਣੇ ਵਿਚ ਰੱਖ ਕੇ ਮਾਰ ਦੇਂਦੇ ਹਨ। ਤੁਸੀਂ ਜਿੰਨ੍ਹਾਂ ਨੂੰ ਆਪਣੇ ਚਰਨ ਕਮਲਾਂ ਵਿਚ ਰੱਖ ਲਉ ਉਹਨਾਂ ਨੂੰ ਤੁਸੀਂ ਤਾਰ ਦੇਂਦੇ ਹੋ। ਕਮਲ ਮਾਰਦਾ ਹੈ, ਗੁਰੂ ਦੇ ਚਰਨ ਕਮਲ ਤਾਰਦੇ ਹਨ। ਕਿਰਪਾ ਕਰੋ-

*ਚਰਨ ਕਮਲ ਸਿਉ ਪਿਆਰੁ॥*

ਤੁਹਾਡੇ ਚਰਨਾਂ ਨਾਲ ਪਿਆਰ ਬਣ ਜਾਏ।

*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥*

ਮਨ ਵੀ ਰੰਗਿਆ ਗਿਆ ਸੱਚੇ ਦੇ ਵਿਚ ਤੇ ਤਨ ਵੀ ਰੰਗਿਆ ਗਿਆ। ਪਿਆਰਿਉ! ਜਿਹਦਾ ਮਨ ਤੇ ਤਨ ਸੱਚੇ ਨਾਮ ਵਿਚ ਰੰਗਿਆ ਗਿਆ ਹੋਵੇ, ਉਹਨੂੰ ਖ਼ੂਨ ਦਾ ਰੰਗ ਨਹੀਂ, ਕੇਵਲ-

*ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥*
*ਮੈਲਾ ਕਦੇ ਨਾ ਹੋਵਈ ਨਹ ਲਾਗੈ ਦਾਗਾ॥*

(ਅੰਗ ੮੦੮)

ਇਹ ਉਸ ਰੰਗ ਵਿਚ ਰੰਗੇ ਗਏ ਹਨ ਕਿ

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*

(ਅੰਗ ੬੭੯)

*ਮਨੁ ਤਨੁ ਰਤਾ ਸਚ ਰੰਗਿ॥*

ਪਤਾ ਹੈ ਰੰਗ ਕਿਵੇਂ ਚੜ੍ਹਿਆ ? ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ-

*ਇਕੋ ਨਾਮੁ ਅਧਾਰ॥*

ਉਹਨਾਂ ਨੇ ਆਪਣੀ ਜ਼ਿੰਦਗੀ ਦਾ ਆਧਾਰ ਨਾਮ ਬਣਾਇਆ। ਪਿਆਰਿਉ !

*ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥*

(ਅੰਗ ੨੬੩)

ਜਿਥੇ ਸਿਮਰਨ ਹੋਵੇ ਉਥੇ ਰੱਬ ਹੁੰਦਾ ਹੈ

*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥*

ਤੇ ਜਦੋਂ ਜਿਹੜੇ ਨਾਮ ਜੱਪਣ ਵਾਲੇ ਹਨ, ਉਨ੍ਹਾਂ ਦੇ ਸਾਹਮਣੇ ਦੁਨੀਆਂ ਦੇ ਰੰਗ ਆਉਂਦੇ ਹਨ ਕ਼ਾਮਣੀ ਬਣਕੇ, ਮਾਇਆ ਬਣਕੇ, ਕਰਾਮਾਤਾਂ ਬਣ ਕੇ ਤਾਂ ਫਿਰ ਉਹ ਕਹਿੰਦੇ ਹਨ-

*ਬਿਖਿਆ ਰੰਗ ਕੂੜਾਵਿਆ*

ਬਿਖਿਆ ਦਾ ਅਰਥ ਹੈ ਜ਼ਹਿਰ। ਇਹ ਸੰਸਾਰ ਦਾ ਚੋਖਾ ਰੰਗ ਝੂਠਾ ਹੈ, ਕੂੜਾ ਹੈ। ਇਹ ਤਾਂ-

*ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ*
*ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨਾ ਜੁਲਈ ਮਾਇਆ॥*

(ਅੰਗ ੭੦੮)

ਇਹ ਰੰਗ ਪਤਾ ਕਿਹੋ ਜਿਹਾ ਹੈ ? ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥*

(ਅੰਗ ੭੯੪)

ਇਹ ਚੋਖਾ ਰੰਗ ਹੈ।

*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥*

ਅੱਜ ਸਾਵਣ ਦੇ ਮਹੀਨੇ ਵਿਚ ਸਵੇਰੇ ਉਠਿਆ ਜਗਿਆਸੂ ਤੇ ਕਹਿੰਦਾ ਹੈ ਮੀਂਹ ਪਿਆ ਤਰਿਪ ਕਰਕੇ ਬੂੰਦ ਡਿਗੀ। ਤੇ ਅਰਦਾਸ ਕਰਕੇ ਕਹਿੰਦਾ ਹੈ-

*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥*

ਸਾਵਣ ਦੇ ਮਹੀਨੇ ਵਿਚ ਬਰਸਾਤ ਕਰਨ ਵਾਲਿਆ ! ਕਰ ਕਿਰਪਾ, ਇਕ ਬੂੰਦ ਸੁੱਟ ਦੇ ਇਸ ਮੂੰਹ ਦੇ ਵਿਚ ਕਿਤੇ ਅੰਮ੍ਰਿਤ ਦੀ।

*ਮਿਲਿ ਸਾਧੂ ਪੀਵਣਹਾਰੁ ॥*

ਗੁਰੂ ਸਾਧੂ ਨੂੰ ਮਿਲ ਕੇ ਬੂੰਦ ਅੰਮ੍ਰਿਤ ਦੀ ਪੀਤੀ। ਨਾਮ ਦਾ ਅੰਮ੍ਰਿਤ ਚਖਿਆ। ਤੇ ਜਿੰਨ੍ਹਾਂ ਨੂੰ ਇਕ ਬੂੰਦ ਹੀ ਮਿਲ ਜਾਏ, ਪਿਆਲੇ ਨਾ ਮੰਗੀਏ। ਭਾਈ ਗੁਰਦਾਸ ਜੀ ਇਥੋਂ ਤੱਕ ਕਹਿੰਦੇ ਹਨ। ਗੁਰੂ ਨਾਨਕ ਸਾਹਿਬ ਜੀ, ਅਸੀਂ ਪਿਆਲੇ ਪੀਣ ਵਾਲਿਆਂ ਦੇ ਜੋਗ ਨਹੀਂ। ਜਿਥੇ ਤੇਰਾ ਪਿਆਲਾ ਪਿਆ ਹੋਵੇਗਾ, ਇਕ ਬੂੰਦ ਛੱਡ ਦੇਈਂ ਉਹਦੇ ਵਿਚ। ਸਾਡਾ ਉਹਦੇ ਨਾਲ ਹੀ ਕੰਮ ਬਣ ਜਾਣਾ ਹੈ।

*ਵਣੁ ਤਿਣ ਪ੍ਰਭ ਸੰਗਿ ਮਉਲਿਆ*

ਪ੍ਰਮਾਤਮਾ ਦੀ ਕਿਰਪਾ ਨਾਲ ਵਣੁ, ਵਣੁ ਦਾ ਅਰਥ ਹੈ ਜੰਗਲ, ਤ੍ਰਿਣੁ ਦਾ ਅਰਥ ਹੈ ਤਿਨਕੇ, ਮਉਲਿਆ ਹੁਣ ਇਹਦਾ ਅਰਥ ਕੀ ਹੈ ? ਵਣੁ ਦਾ ਅਰਥ ਤਾਂ ਹੈ ਸਰੀਰ। ਤਿਣੁ ਦਾ ਅਰਥ ਹੈ ਰੋਮ। ਜਿਸ ਦਿਨ ਸਾਧੂ ਗੁਰੂ ਦੇ ਨਾਮ ਦੀ ਬੂੰਦ ਦਿੱਤੀ। ਇਕੱਲਾ ਸਰੀਰ ਹੀ ਨਹੀਂ, ਰੋਮ ਰੋਮ ਖਿੜ ਗਿਆ।

*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖੁ ਅਪਾਰੁ ॥*

ਉਸ ਸੰਮਰਥ ਦਾਤੇ ਨੇ ਕਿਰਪਾ ਕਰ ਦਿੱਤੀ ਹੈ। ਕਹਿਣ ਲੱਗੇ ਹੁਣ ਤੂੰ ਵੀ ਬੇਨਤੀ ਕਰ ਲੈ।

*ਹਰਿ ਮਿਲਣੈ ਨੋ ਮਨੁ ਲੋਚਦਾ*

ਮਨ ਤਾਂ ਲੋਚਦਾ ਹੈ, ਪਰ ਕਮਾਈ ਕੋਈ ਨਹੀਂ, ਕੀ ਕਰਾਂ, ਮੇਰੇ ਕੋਲ ਜੀਵਨ ਕੋਈ ਨਹੀਂ।

*ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥*

(ਅੰਗ ੨੪੩)

*ਉਮਕਿਓ ਹੀਉ ਮਿਲਨ ਪ੍ਰਭ ਤਾਈ ॥*
*ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥*

(ਅੰਗ ੭੩੭)

*ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ ॥*
*ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ ॥*

(ਅੰਗ ੧੦੯੮)

*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥*

ਕਰਮ ਦਾ ਅਰਥ ਹੈ ਬਖ਼ਸ਼ਿਸ਼। ਕਿਰਪਾ ਕਰੋ, ਬਖ਼ਸ਼ਿਸ਼ ਕਰੋ। ਮੈਨੂੰ ਮਿਲਾ ਲਉ। ਮਨ ਲੋਚਦਾ ਹੈ ਪਰ ਮਨ ਦੀ ਕਮਾਈ ਕੋਈ ਨਹੀਂ।

*ਜਿਨੀ ਸਖੀਏ ਪ੍ਰਭੁ ਪਾਇਆ*

ਜਿੰਨ੍ਹਾਂ ਸਖੀਆਂ ਨੂੰ ਸਾਵਣ ਦੇ ਮਹੀਨੇ ਵਿਚ ਸਾਈਂ ਮਿਲ ਗਿਆ।

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥*

(ਅੰਗ ੭੨੨)

*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*

ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ। ਨਾਨਕ-ਧੰਨ ਗੁਰੂ ਅਰਜਨ ਦੇਵ ਜੀ ਬੇਨਤੀ ਕਰਦੇ ਹਨ, ਹਰਿ ਜੀ, ਪ੍ਰਭੂ ਜੀ ਦਿਆ ਕਰੋ, ਕਿਰਪਾ ਕਰੋ, ਮੇਹਰ ਕਰੋ।

*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥*

ਸ਼ਬਦ ਦੇ ਰਾਹੀਂ ਮੇਰੀ ਜ਼ਿੰਦਗੀ ਨੂੰ ਸਵਾਰ ਦਿਉ।

*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥ ੬॥*

ਸਾਵਣ ਦਾ ਮਹੀਨਾ ਗੁਰਮੁਖੋ ! ਉਹਨਾਂ ਸੁਹਾਗਣਾਂ ਲਈ ਚੰਗਾ ਹੈ ਜਿੰਨ੍ਹਾਂ ਨੇ ਗਲੇ ਵਿਚ ਵਾਹਿਗੁਰੂ ਵਾਹਿਗੁਰੂ ਦਾ ਹਾਰ ਪਾ ਲਿਆ ਹੈ।

*ਰਾਮ ਨਾਮੁ ਉਰਿ ਹਾਰ॥*

ਸੋਨੇ ਦਾ ਹਾਰ ਨਹੀਂ। ਗੁਰੂ ਸਾਹਿਬ ਕਹਿੰਦੇ ਹਨ ਬਾਣੀ ਵਿਚ ਬਚਨ ਆਉਂਦਾ ਹੈ ਕਿ ਸੋਨੇ ਦਾ ਹਾਰ ਪਾਇਆ, ਪਿਆਰਾ ਮਿਲਣ ਲੱਗਾ ਤੇ ਰੁਕਾਵਟ ਬਣ ਗਿਆ। ਕਹਿੰਦੇ ਹਨ ਕਿ ਗਲੇ ਵਿਚ ਨਾਮ ਦਾ ਹਾਰ ਪਾਇਆ ਤੇ ਪਿਆਰੇ ਨਾਲ ਮਿਲਾ ਦਿੱਤਾ।

*ਰਾਮ ਨਾਮੁ ਉਰਿ ਹਾਰੁ॥*

ਆਉ ਦਾਤਾ ਮੇਹਰ ਕਰੇ, ਅਸੀਂ ਵੀ ਪਿਆਰਿਉ ਅਰਦਾਸ ਕਰੀਏ ਕਿ ਸਤਿਗੁਰੂ ! ਬਣੋ ਬਦਲ ਤੇ ਬਬੀਹੇ ਦੀ ਤਰ੍ਹਾਂ ਕਦੀ ਪੁਕਾਰੀਏ-

*ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥*
*ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥*
*ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥*
*ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ॥*

(ਅੰਗ ੧੩੬੨)

ਕਿਰਪਾ ਕਰ ਦਾਤਾ।

*ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥*

ਸਾਵਣ ਦੇ ਮਹੀਨੇ ਵਿਚ ਕਰ ਅਰਦਾਸ-

*ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥*

(ਅੰਗ ੧੨੮੫)

ਜਦੋਂ ਵਰਸਣ ਲੱਗਦਾ ਹੈ ਤਾਂ ਫਿਰ ਬਬੀਹਾ ਕਹਿੰਦਾ ਹੈ-

*ਬਰਸੁ ਮੇਘ ਜੀ ਤਿਲੁ ਬਿਲਮੁ ਨਾ ਲਾਉ॥*

(ਅੰਗ ੧੨੬੭)

ਦੇਰੀ ਨਾ ਕਰ, ਵਰਸ। ਇਤਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਕਿਰਪਾਲੂ ਸਾਧ ਸੰਗਤ ਜੀ, ਆਪ ਕਿਰਪਾ ਕਰਕੇ ਬਖ਼ਸ਼ ਦੇਣਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਮਨਿ ਬੈਰਾਗੁ ਭਇਆ

(ਭਾਗ ੧)

ਸਿਰੀਰਾਗੁ ਮਹਲਾ ੫ ॥

*ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥*
*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਗਲਿ ॥ ੧ ॥*
*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥*
*ਧੰਨੁ ਸੁ ਤੇਰਾ ਥਾਨੁ ॥ ੧ ॥ ਰਹਾਉ ॥*
*ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥*
*ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥ ੨ ॥*
*ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥*
*ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥ ੩ ॥*
*ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥*
*ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥ ੪ ॥ ੨੩ ॥ ੯੩ ॥*

(ਅੰਗ ੫੦)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਆਪ ਜੀ ਨੇ ਸਰਵਨ ਕੀਤੇ ਹਨ। ਅੱਜ ਦੇ ਇਸ ਪਾਵਨ ਪਵਿੱਤਰ ਸ਼ਬਦ ਦੀ ਵਿਚਾਰ ਦਾ ਭਾਵ ਇਸ ਪ੍ਰਕਾਰ ਹੈ–

ਤਿੰਨ ਬਚਨ ਸਾਹਿਬ ਨੇ ਸਾਨੂੰ ਇਸ ਸ਼ਬਦ ਵਿਚ ਦ੍ਰਿੜ੍ਹ ਕਰਾਏ ਹਨ। ਪਹਿਲਾ ਬਚਨ ਇਸ ਕਾਇਆ ਨੂੰ ਮੁਖ਼ਾਤਬ ਕਰਕੇ ਉਚਾਰਨ ਕੀਤਾ ਹੈ। ਇਹ ਦੇਹੀ, ਇਹ ਸਰੀਰ ਉੱਨੀ ਦੇਰ ਤੱਕ ਹੀ ਸੁੱਖੀ ਹੈ ਜਿੰਨੀ ਦੇਰ ਤੱਕ ਇਸ ਅੰਦਰ ਜੀਵ–ਆਤਮਾ ਹੈ। ਜਿਸ ਦਿਨ ਇਸ

ਸਰੀਰ ਦਾ ਸਾਥੀ ਆਤਮਾ ਇਸ ਵਿਚੋਂ ਉਡਾਰੀ ਮਾਰ ਗਿਆ, ਜਿਸ ਸਰੀਰ ਨੂੰ ਦੇਖਕੇ ਸੰਸਾਰ ਪ੍ਰਸੰਨ ਹੁੰਦਾ ਹੈ, ਉਸੇ ਸਰੀਰ ਨੂੰ ਲੋਕ ਆਪਣੇ ਹੱਥਾਂ ਨਾਲ ਅੱਗ ਲਾਉਂਦੇ ਹਨ। ਇਸ ਦੀ ਸਿਰਫ਼ ਕੀਮਤ ਅੰਦਰ ਦੀ ਆਤਮਾ ਕਰਕੇ ਹੈ।

ਦੂਸਰਾ ਬਚਨ ਇਹ ਕਿਹਾ ਕਿ ਦੇਖੋ ਅਸੀਂ ਪਤਾ ਨਹੀਂ ਕਿੰਨੇ-ਕੁ ਲੋਕਾਂ ਦੇ ਹੱਥੀਂ ਸਸਕਾਰ ਕੀਤੇ, ਕਿੰਨਿਆਂ ਦੇ ਭੋਗ ਪਾਏ, ਪਰ ਕਦੀ ਮਨ ਵਿਚ ਬੈਰਾਗ ਨਹੀਂ ਪੈਦਾ ਹੋਇਆ ਕਿ ਜਿਨ੍ਹਾਂ ਨੂੰ ਅਸੀਂ ਫੂਕਣ ਲਈ ਲੈ ਕੇ ਜਾ ਰਹੇ ਹਾਂ, ਕੱਲ ਨੂੰ ਅਸੀਂ ਵੀ ਫੂਕੇ ਜਾਣਾ ਹੈ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਮਨ ਵਿਚ ਬੈਰਾਗ ਪੈਦਾ ਹੋ ਗਿਆ ਕਿ ਸੰਸਾਰ ਨਾਸ਼ਵੰਤ ਹੈ ਤੇ ਇਕ ਮਨ ਵਿਚ ਚਾਅ ਵੀ ਪੈਦਾ ਹੋਇਆ ਕਿ ਘੱਟੋ ਘੱਟ ਇਸ ਦੇਹ ਦੇ ਹੁੰਦਿਆਂ ਤੇਰੇ ਦੀਦਾਰ ਕਰ ਲਵਾਂ।

ਤੀਸਰਾ ਬਚਨ ਇਸਦੇ ਵਿਚ ਕਿਹਾ ਹੈ ਕਿ ਹੇ ਆਤਮਾ! ਇਹ ਸਮਾਂ ਮਿਲਿਆ ਹੈ, ਇਸ ਦੇਹੀ ਦੇ ਹੁੰਦਿਆਂ ਹੁੰਦਿਆਂ ਸੇਵਾ ਕਰ ਲੈ, ਸਿਮਰਨ ਕਰ ਲੈ। ਇਸ ਲੋਕ ਵਿਚ ਕੀਤਾ ਹੋਇਆ ਭਜਨ ਬੰਦਗੀ ਸਿਮਰਨ, ਜਦੋਂ ਕਾਇਆ ਤੇਰੇ ਤੋਂ ਚਲੀ ਜਾਏਗੀ ਤਾਂ ਰੱਬ ਦੇ ਘਰ ਵਿਚ ਤੈਨੂੰ ਥਾਂ ਮਿਲ ਜਾਏਗੀ

ਗੁਰੂ ਪੰਚਮ ਪਾਤਿਸ਼ਾਹ ਜੀ ਨੇ ਇਸ ਅੰਮ੍ਰਿਤ ਬਚਨ ਦੀ ਪ੍ਰਾਰੰਭਤਾ ਇਸ ਦੇਹੀ ਨੂੰ ਸੰਬੋਧਨ ਕਰਕੇ ਕੀਤੀ ਹੈ। ਜਿਸ ਸਰੀਰ ਨੂੰ ਅਸੀਂ ਧਾਰਨ ਕਰਕੇ ਵਿਚਰਦੇ ਪਏ ਹਾਂ ਤੇ ਬੜੀ ਆਸਾਨੀ ਨਾਲ ਆਪਣੀ ਜ਼ਿੰਦਗੀ ਦਾ ਸੁੱਖ ਭੋਗਦੇ ਪਏ ਹਾਂ, ਇਹ ਕਾਇਆ ਉੱਨੀ ਦੇਰ ਤੱਕ ਹੀ ਸੁੱਖੀ ਹੈ, ਜਿੰਨਾ ਸਮਾਂ ਇਸਦੇ ਅੰਦਰ ਜੀਵ-ਆਤਮਾ ਟਿੱਕਿਆ ਹੈ। ਪਰ ਕਿੰਨਾ ਚੰਗਾ ਹੋਵੇ ਕਿ ਇਸ ਨਾਸ਼ਵੰਤ ਸਰੀਰ ਨੂੰ ਦੇਖਕੇ ਕਿਤੇ ਉਸ ਪ੍ਰਮਾਤਮਾ ਦੀ ਯਾਦ ਅੰਦਰ ਆ ਜਾਏ, ਜਿਸਨੇ ਕਦੀ ਵੀ ਨਾਸ਼ ਨਹੀਂ ਹੋਣਾ। ਗੁਰੂ ਸਾਹਿਬ ਕਹਿੰਦੇ ਹਨ ਕਿ ਕਦੀ ਮਨੁੱਖ ਅੰਦਰ ਇਹ ਬੈਰਾਗ ਆ ਜਾਏ ਕਿ ਮੈਂ ਸੰਸਾਰ 'ਚੋਂ ਇਕ ਦਿਨ ਜਾਣਾ ਹੈ। ਜਿਨ੍ਹਾਂ ਮਹਾਂਪੁਰਸ਼ਾਂ ਨੇ ਹਿਰਦੇ ਵਿਚ ਬੈਰਾਗ ਲੈ ਕੇ ਰੱਬ ਨੂੰ ਪਾਇਆ, ਉਹਨਾਂ ਵਿਚੋਂ ਅਜਿਹੇ ਹਨ, ਜਿਨ੍ਹਾਂ ਨੇ ਇਸ ਸੰਸਾਰ ਦੀ ਨਾਸ਼ਵੰਤਾ ਨੂੰ ਦੇਖਕੇ ਰੱਬ ਨੂੰ ਜੱਪਿਆ।

ਬੈਰਾਗ ਪ੍ਰਮਾਤਮਾ ਦੀ ਆਪਣੀ ਦਇਆ ਹੈ। ਕਈ ਜੀਵ ਸੰਸਾਰ 'ਤੇ ਅਜਿਹੇ ਆਉਂਦੇ ਹਨ, ਜਿਨ੍ਹਾਂ ਨੂੰ ਜਨਮ ਤੋਂ ਸੁੱਤੇ ਸਿੱਧ ਹੀ ਬੈਰਾਗ ਹੁੰਦਾ ਹੈ। ਕਈ ਅਜਿਹੇ ਹਨ ਜਿਹੜੇ ਜ਼ਿੰਦਗੀ ਦੇ ਕੁਝ ਦਿਨ ਬਤੀਤ ਕਰਨ ਤੋਂ ਬਾਅਦ ਜੀਵਨ ਵਿਚ ਕੋਈ ਦੁੱਖਦਾਈ ਘਟਨਾ ਵਾਪਰੇ ਤੇ ਉਸ ਵਿਚੋਂ ਬੈਰਾਗ ਦੀ ਤਾਂਘ ਉਪਜ ਪੈਂਦੀ ਹੈ। ਕਈ ਸੱਜਣ ਅਜਿਹੇ ਹੁੰਦੇ ਹਨ ਕਿ ਜਿਨ੍ਹਾਂ ਦੀ ਜ਼ਿੰਦਗੀ ਵਿਚ ਕੋਈ ਇਨਸਾਨ ਉਹਨਾਂ ਨੂੰ ਧੋਖਾ ਦੇ ਜਾਏ ਤਾਂ ਧੋਖਾ ਦੇਣ ਤੋਂ ਬਾਅਦ ਉਹਨਾਂ ਦੇ ਅੰਦਰ ਬੈਰਾਗ ਪੈਦਾ ਹੋ ਜਾਂਦਾ ਹੈ ਕਿ ਇਸ ਸੰਸਾਰ ਦੇ ਅੰਦਰ ਹਰ ਇਕ ਬੰਦਾ ਇਕ ਦੂਜੇ ਨੂੰ ਧੋਖਾ ਦੇ ਰਿਹਾ ਹੈ।

ਹਿੰਦੁਸਤਾਨ ਦੀ ਧਰਤੀ 'ਤੇ ਇਕ ਬਹੁਤ ਬੈਰਾਗੀ ਪੁਰਸ਼ ਹੋਏ ਹਨ ਜਿਨ੍ਹਾਂ ਨੂੰ ਭਰਥਰੀ ਕਿਹਾ ਜਾਂਦਾ ਸੀ। ਉਹਨਾਂ ਨੇ ਬੈਰਾਗ ਵਿਚ ਆ ਕੇ ਇਕ ਗ੍ਰੰਥ ਲਿਖਿਆ, ਜਿਸਨੂੰ ਬੈਰਾਗ-ਛਤਰ ਕਿਹਾ ਜਾਂਦਾ ਹੈ। ਭਰਥਰੀ ਦੇ ਅੰਦਰ ਬੈਰਾਗ ਕਿਵੇਂ ਪੈਦਾ ਹੋਇਆ? ਇਹ ਰਾਜਾ ਸੀ। ਭਰਥਰੀ ਰਾਜਾ ਬਿਕਰਮਾਜੀਤ ਦਾ ਵੱਡਾ ਭਰਾ ਸੀ। ਇਹ ਆਪਣੇ ਰਾਜ-ਭਾਗ, ਸੁੱਖ-ਸਹੂਲਤ ਵਿਚ ਆਨੰਦ ਨਾਲ ਰਹਿ ਰਿਹਾ ਸੀ। ਇਸਦੇ ਰਾਜ ਵਿਚ ਇਕ ਸੋਨ ਪੰਡਿਤ ਸੀ, ਜਿਸਨੇ ਪੂਜਾ-ਵਾਸ਼ਨਾ ਕਰਕੇ ਇਕ ਅਮਰ ਫਲ ਦੀ ਪ੍ਰਾਪਤੀ ਕੀਤੀ। ਉਸ ਫਲ ਦੀ ਤਾਸੀਰ ਅਜਿਹੀ ਸੀ ਕਿ ਜਿਹੜਾ ਇਸ ਫੱਲ ਨੂੰ ਖਾਏਗਾ, ਉਸਨੂੰ ਬੁੱਢੇਪੇ ਦਾ ਰੋਗ ਨਹੀਂ ਆਏਗਾ। ਉਹ ਜਵਾਨੀ ਵਿਚ ਰਹੇਗਾ। ਪੰਡਿਤ ਉਹ ਫੱਲ ਲੈ ਕੇ ਘਰ ਆਇਆ ਤੇ ਉਸਦੀ ਘਰਵਾਲੀ ਨੇ ਉਸਨੂੰ ਫੱਲ ਖਾਣ ਲਈ ਵਰਜ ਦਿੱਤਾ। ਮਨ ਵਿਚ ਆਇਆ ਜੇ ਇਸਨੇ ਅਮਰ ਫੱਲ ਖਾ ਲਿਆ ਤਾਂ ਇਸ 'ਤੇ ਜਵਾਨੀ ਰਹੇਗੀ ਤੇ ਮੇਰੇ ਸਰੀਰ ਨੇ ਜ਼ਰਜ਼ਰੇ ਹੋ ਜਾਣਾ ਹੈ। ਮੈਂ ਇਸਨੂੰ ਜੀਉਂਦੇ-ਜੀਅ ਕਿਵੇਂ ਬਰਦਾਸ਼ਤ ਕਰਾਂਗੀ। ਕਹਿਣ ਲੱਗੀ ਇਸ ਅਮਰ ਫੱਲ ਨੂੰ ਤੁਸੀਂ ਰਾਜੇ ਨੂੰ ਦੇ ਦਿਉ। ਇਹ ਪਰਜਾ ਦਾ ਭਲਾ ਮੰਗਣ ਵਾਲਾ ਹੈ। ਉਹ ਅਮਰ ਫੱਲ ਖਾਏ ਤੇ ਜੋਬਨ ਵਿਚ ਰਹੇ, ਤਾਕਤ ਵਿਚ ਰਹੇ, ਤੇ ਇਸ ਨਾਲ ਉਹ ਪਰਜਾ ਦਾ ਭਲਾ ਕਰੇਗਾ,

ਪੰਡਿਤ ਅਮਰ ਫੱਲ ਲੈ ਕੇ ਰਾਜਾ ਭਰਥਰੀ ਕੋਲ ਆਇਆ। ਭਰਥਰੀ ਨੇ ਅਮਰ ਫੱਲ ਲੈ ਲਿਆ। ਉਸਦੇ ਬਦਲੇ ਪੰਡਿਤ ਨੂੰ ਧਨ, ਪਦਾਰਥ ਸਭ ਕੁਝ ਦੇ ਦਿੱਤਾ। ਪਰ ਜਦੋਂ ਭਰਥਰੀ ਨੇ ਅਮਰ ਫੱਲ ਦੇਖਿਆ ਤਾਂ ਉਸਦੇ ਮਨ ਵਿਚ ਖ਼ਿਆਲ ਆਇਆ ਕਿ ਮੈਂ ਨਾ ਖਾਵਾਂ। ਉਹ ਛੋਟੀ ਰਾਣੀ ਨੂੰ ਬਹੁਤ ਪਿਆਰ ਕਰਦਾ ਸੀ। ਉਸ ਦੇ ਮਨ ਵਿਚ ਆਇਆ ਕਿ ਇਹ ਅਮਰ ਫੱਲ ਉਸਨੂੰ ਕਿਉਂ ਨਾ ਦੇ ਦਿੱਤਾ ਜਾਵੇ। ਉਸਨੇ ਅਮਰ ਫੱਲ ਰਾਣੀ ਨੂੰ ਦੇ ਦਿੱਤਾ ਤੇ ਰਾਣੀ ਨੇ ਕਿਹਾ ਮੈਂ ਕੁਝ ਸਮਾਂ ਠਹਿਰ ਕੇ ਇਸਨੂੰ ਖਾਵਾਂਗੀ।

ਉਸ ਰਾਣੀ ਦਾ ਜੀਵਨ ਇਖ਼ਲਾਕ ਆਪ ਦਾਗ਼ੀ ਸੀ। ਉਹ ਕਿਸੇ ਅਸਤਬਲ ਦੇ ਦਰੋਗੇ ਨਾਲ ਅੰਦਰੋਂ ਨੇਹ ਕਰ ਰਹੀ ਹੈ। ਉਸਨੇ ਅਮਰ ਫੱਲ ਚੁੱਕਿਆ ਤੇ ਉਸ ਅਸਤਬਲ ਦੇ ਦਰੋਗ਼ੇ ਨੂੰ ਦੇ ਦਿੱਤਾ। ਉਹ ਜਿਹੜਾ ਹਾਥੀਆਂ ਦੀ ਸੰਭਾਲ ਕਰਨ ਵਾਲਾ ਸੀ, ਉਹ ਅਗੋਂ ਕਿਸੇ ਹੋਰ ਵੇਸ਼ਵਾ ਦੇ ਦਰ 'ਤੇ ਜਾਂਦਾ ਸੀ। ਉਸਨੇ ਅਮਰ ਫੱਲ ਚੁੱਕਿਆ ਤੇ ਵੇਸਵਾ ਦੇ ਘਰ ਵਿਚ ਲੈ ਗਿਆ। ਹੁਣ ਉਸ ਵੇਸ਼ਵਾ ਦੇ ਦਰ 'ਤੇ ਭਰਥਰੀ ਵੀ ਜਾਂਦਾ ਸੀ। ਵੇਸ਼ਵਾ ਨੇ ਅਮਰ ਫੱਲ ਲੈ ਲਿਆ ਤੇ ਮਨ ਵਿਚ ਆਇਆ, ਮਨਾ! ਕੀ ਤੂੰ ਸਾਰੀ ਜ਼ਿੰਦਗੀ ਇਸ ਗੰਦਗੀ ਵਿਚ ਹੀ ਬਤੀਤ ਕਰ ਦੇਵੇਂਗੀ? ਅਮਰ ਫੱਲ ਖਾ ਕੇ ਜੇ ਜੋਬਨ ਰਹਿ ਗਿਆ, ਵਾਸ਼ਨਾ ਹੀ ਸਾਰੀ ਜ਼ਿੰਦਗੀ ਭੋਗਦੀ ਰਹੇਂਗੀ। ਕਿੰਨਾ ਚੰਗਾ ਹੋਵੇ ਜੇ ਅਮਰ ਫੱਲ ਤੂੰ ਰਾਜੇ ਨੂੰ ਦੇ ਦੇਵੇਂ। ਰਾਜਾ ਖਾਏਗਾ ਤੇ ਉਹ ਪਰਜਾ ਦਾ ਭਲਾ ਕਰੇਗਾ। ਭਰਥਰੀ ਗਿਆ ਤੇ ਉਸ ਵੇਸ਼ਵਾ ਨੇ ਅਮਰ ਫੱਲ ਭਰਥਰੀ ਨੂੰ ਦੇ ਦਿੱਤਾ।

ਅਮਰ ਫਲ ਵੇਖ ਕੇ ਭਰਥਰੀ ਦੇ ਪੈਰਾਂ ਥੱਲੋਂ ਜ਼ਮੀਨ ਖਿਸਕ ਗਈ ਕਿ ਇਹ ਮੇਰੇ ਘਰ ਵਿਚੋਂ ਅਮਰ ਫੱਲ ਵੇਸ਼ਵਾ ਦੇ ਦਰਵਾਜ਼ੇ ਵਿਚ ਕਿਵੇਂ ਆ ਗਿਆ? ਉਸਨੇ ਜਾਂਚ ਪੜਤਾਲ ਕਰਵਾਈ। ਵੇਸ਼ਵਾ ਨੇ ਦੱਸਿਆ ਕਿ ਤੇਰੇ ਅਸਤਬਲ ਦਾ ਜਿਹੜਾ ਦਰੋਗਾ ਹੈ, ਉਹ ਮੈਨੂੰ ਪਿਆਰ ਕਰਦਾ ਹੈ, ਮੇਰੇ ਕੋਲ ਆਉਂਦਾ ਹੈ, ਇਹ ਅਮਰ ਫੱਲ ਉਸਨੇ ਲਿਆ ਕੇ ਦਿੱਤਾ ਹੈ। ਉਸਦੀ ਕਰੜਾਈ ਕੀਤੀ ਗਈ। ਪਤਾ ਲੱਗਾ ਕਿ ਇਸਨੂੰ ਰਾਣੀ ਨੇ ਦਿੱਤਾ ਹੈ। ਜਦੋਂ ਰਾਣੀ ਨੂੰ ਪੁੱਛਿਆ ਗਿਆ ਤਾਂ ਉਸਨੇ ਕਹਿ ਦਿੱਤਾ ਕਿ ਮੈਂ ਉਸਨੂੰ ਪਿਆਰ ਕਰਦੀ ਹਾਂ।

ਭਰਥਰੀ ਦੇ ਮਨ ਵਿਚ ਇਕ ਬੈਰਾਗ ਦੀ ਤਾਂਘ ਉੱਠੀ। ਭਲੇ ਮਨ! ਕਿਹੜਾ ਬੰਦਾ ਦੁਨੀਆਂ ਵਿਚ ਹੈ ਜਿਸਨੂੰ ਆਪਣਾ ਕਹਿ ਸਕਾਂਗੇ? ਇਥੇ ਹਰ ਬੰਦਾ ਇਕ ਦੂਜੇ ਨੂੰ ਧੋਖਾ ਪਿਆ ਦਿੰਦਾ ਹੈ। ਉਸ ਵੇਲੇ ਭਰਥਰੀ ਸਭ ਕੁਝ ਛੱਡ ਕੇ ਬੈਰਾਗੀ ਹੋ ਗਿਆ। ਦੂਸਰਾ ਬੈਰਾਗ ਪੈਦਾ ਹੋਣ ਦਾ ਤਰੀਕਾ ਹੈ ਕਿ ਸੰਸਾਰ ਦੀ ਨਾਸ਼ਵੰਤਾ ਨੂੰ ਦੇਖਕੇ ਮਨ ਦੇ ਵਿਚ ਬੈਰਾਗ ਪੈਦਾ ਹੋ ਜਾਂਦਾ ਹੈ।

ਮੰਨ ਲਉ ਘਰ ਵਿਚ ਕਿਸੇ ਜੀਅ ਦੀ ਮੌਤ ਹੋ ਜਾਏ ਤਾਂ ਵੀ ਬੈਰਾਗ ਪੈਦਾ ਹੋ ਜਾਂਦਾ ਹੈ। ਸੰਸਾਰ ਦੀ ਤਬਾਹੀ ਨੂੰ ਦੇਖੀਏ ਤਾਂ ਵੀ ਬੰਦਾ ਬੈਰਾਗ ਮਨ ਹੋ ਕੇ ਕਹਿੰਦਾ ਹੈ ਕਿ ਸੰਸਾਰ ਝੂਠ ਹੈ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਮਨਾ ! ਤੂੰ ਬਾਹਰ ਨਾ ਦੇਖ। ਤੂੰ ਆਪਣੇ ਸਰੀਰ ਵੱਲ ਝਾਤੀ ਮਾਰ, ਸ਼ਾਇਦ ਕਦੀ ਤੇਰੇ ਹਿਰਦੇ ਵਿਚ ਵੀ ਬੈਰਾਗ ਪੈਦਾ ਹੋ ਜਾਏ। ਇਸ ਕਾਇਆ ਨੇ ਇਕ ਦਿਨ ਮਿੱਟੀ ਵਿਚ ਰੱਲ ਜਾਣਾ ਹੈ। ਬਾਬਾ ਫ਼ਰੀਦ ਜੀ ਨੇ ਆਪਣੇ ਸਲੋਕ ਵਿਚ ਕਿਹਾ ਹੈ ਕਿ ਹੇ ਕਾਇਆ!

*ਜਿਤੁ ਦਿਹਾੜੈ ਧਨ ਵਰੀ*

ਵਰੀ ਦਾ ਅੱਖਰੀ ਅਰਥ ਹੈ ਵਿਆਹੀ ਜਾਣਾ। ਧਨ ਦਾ ਅੱਖਰੀ ਅਰਥ ਹੈ ਕਾਇਆ ਰੂਪੀ ਇਸਤਰੀ। ਹੇ ਕਾਇਆ! ਜਿਸ ਦਿਨ ਤੂੰ ਵਿਆਹੀ ਜਾਣਾ ਹੈ। ਜਿਸ ਦਿਨ ਮੌਤ ਨੇ ਤੈਨੂੰ ਪਰਨਾ ਕੇ ਲੈ ਜਾਣਾ ਹੈ।

*ਸਾਹੇ ਲਏ ਲਿਖਾਇ॥*

ਐਵੇਂ ਤੂੰ ਇਥੇ ਪੈਰ ਪਸਾਰ ਕੇ ਕਹੇਂ ਕਿ ਮੈਂ ਨਹੀਂ ਜਾਣਾ। ਝੱਲੀਏ, ਆਪਣੇ ਜਾਣ ਦੇ ਸਾਹੇ ਤਾਂ ਤੂੰ ਉਦੋਂ ਹੀ ਲੈ ਕੇ ਆਈ ਹੈਂ ਜਦੋਂ ਤੇਰਾ ਜਨਮ ਹੋਇਆ।

*ਮਲਕੁ ਜਿ ਕੰਨੀ ਸੁਣੀਦਾ*

ਮਲਕ ਦਾ ਅੱਖਰੀ ਅਰਥ ਹੈ ਮੌਤ ਦਾ ਫ਼ਰਿਸਤਾ। ਜਿਨ੍ਹਾਂ ਨੂੰ ਆਪਣੇ ਕੰਨਾਂ ਨਾਲ ਸੁਣਿਆ ਸੀ ਕਿ ਮੌਤ ਦਾ ਫ਼ਰਿਸਤਾ। ਕਿਸੇ ਥਾਂ ਤੋਂ ਪੱਤਰਕਾ ਆਈ ਤੇ ਚਿੱਠੀ ਪੜ੍ਹ ਕੇ ਦੱਸ ਦਿੱਤਾ ਕਿ ਫਲਾਨੇ ਰਿਸ਼ਤੇਦਾਰ ਦੀ ਮੌਤ ਹੋ ਗਈ। ਕੰਨਾਂ ਨਾਲ ਹੀ ਸੁਣਿਆ ਸੀ। ਕੰਨਾਂ ਵਿਚ ਆਵਾਜ਼ ਰੋਜ਼ ਪੈਂਦੀ ਹੈ ਕਿ ਫਲਾਨਾ ਵੀ ਚਲਾ ਗਿਆ, ਉਹ ਵੀ ਚਲਾ ਗਿਆ, ਉਹ ਵੀ ਚਲਾ

ਗਿਆ। ਕਹਿਣ ਲੱਗੇ ਸਾਰੀ ਜ਼ਿੰਦਗੀ ਕੰਨਾਂ ਨਾਲ ਹੀ ਸੁਣਿਆ ਪਰ ਅੱਜ ਅੱਖਾਂ ਨਾਲ ਦੇਖਿਆ ਕਿ ਮੌਤ ਸਾਹਮਣੇ ਆ ਗਈ।

*ਮੁਹੁ ਦੇਖਾਲੇ ਆਇ॥*

ਉਸਨੇ ਆ ਕੇ ਮੂੰਹ ਦਿਖਾਇਆ ਤੇ ਮੂੰਹ ਦਿਖਾਉਣ ਤੋਂ ਬਾਅਦ ਉਸਨੇ ਅਗਲਾ ਕੰਮ ਇਹ ਕੀਤਾ ਕਿ ਇਸ ਜਿੰਦ ਨੂੰ ਸਰੀਰ ਵਿਚੋਂ ਕੱਢਣ ਲੱਗੀ।

*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥*
*ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥*

ਕਦੀ ਇਸਨੂੰ ਦੇਖਕੇ ਬੈਰਾਗ ਪੈਦਾ ਹੋਵੇ। ਮਰਦੇ ਹੋਏ ਬੰਦੇ ਨੂੰ ਦੇਖਕੇ ਵੀ ਜੇ ਬੰਦੇ ਦੇ ਅੰਦਰ ਰੱਬ ਨੂੰ ਮਿਲਣ ਦੀ ਤਾਂਘ ਨਹੀਂ ਪੈਦਾ ਹੋਈ ਤਾਂ ਇਸ ਤੋਂ ਵੱਡੀ ਬਦਕਿਸਮਤੀ ਕੋਈ ਨਹੀਂ ਹੋ ਸਕਦੀ। ਹੱਡਾਂ ਨੂੰ ਮੌਤ ਕੜਕਾਉਂਦੀ ਹੈ। ਬੰਦਾ ਤੜਫਦਾ ਹੈ ਤੇ ਜਿੰਦ ਨੂੰ ਸਮਝਾਉਂਦਾ ਹੈ। ਕਹਿਣ ਲੱਗੇ-

*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥*
*ਆਪਣ ਹਥੀ ਜੋਲਿ ਕੈ*

ਜੋਲਿ ਕੈ ਦਾ ਅਰਥ ਹੈ ਕਿਸੇ ਨੂੰ ਤੋਰਨਾ।

*ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥*

(ਅੰਗ ੧੩੭੭)

ਆਪਣੇ ਹੱਥੀਂ ਵਿਦਾ ਕਰਕੇ ਕਿਸਦੇ ਗਲੇ ਮਿਲਣਾ ਚਾਹੁੰਦਾ ਹੈਂ? ਜਦੋਂ ਜੀਵ ਸੰਸਾਰ 'ਤੇ ਆਉਂਦਾ ਹੈ ਤਾਂ ਸਾਰੇ ਜੀ ਆਇਆਂ ਨੂੰ ਕਹਿੰਦੇ ਹਨ। ਜਦੋਂ ਬੰਦੇ ਦਾ ਜਨਮ ਹੁੰਦਾ ਹੈ ਤਾਂ ਉਦੋਂ ਵਾਜੇ ਵੱਜਦੇ ਹਨ ਤੇ ਜਦੋਂ ਮੌਤ ਹੁੰਦੀ ਹੈ ਤਾਂ ਉਦੋਂ ਢਾਹਾਂ ਮਾਰਦੇ ਹਨ। ਜਿਸਦੀ ਯਾਤਰਾ ਵਾਜਿਆਂ ਨਾਲ ਸ਼ੁਰੂ ਹੋਈ ਹੋਵੇ ਤੇ ਅੰਤ ਉਸਦਾ ਢਾਹਾਂ ਨਾਲ ਹੋਵੇ ਤਾਂ ਇਸਦਾ ਮਤਲਬ ਹੈ ਉਹ ਜ਼ਿੰਦਗੀ ਵਿਚ ਕੁਝ ਗਵਾ ਕੇ ਗਿਆ ਹੈ। ਪਰ ਜਿਹੜੇ ਮਹਾਂਪੁਰਸ਼ ਆਏ ਵੀ ਵਾਜਿਆਂ ਨਾਲ ਤੇ ਗਏ ਵੀ ਵਾਜਿਆਂ ਨਾਲ। ਗੁਰੂ ਅਮਰਾਦਸ ਜੀ ਇਕ ਬਚਨ ਕਰਦੇ ਹਨ ਕਿ ਜਦੋਂ ਮੈਂ ਤੁਰ ਜਾਵਾਂ, ਮੇਰੇ ਤੋਂ ਬਾਅਦ ਰੋਣਾ, ਕਲਪਨਾ, ਢਾਹਾਂ ਨਹੀਂ ਮਾਰਨੀਆਂ। ਕਹਿਣ ਲੱਗੇ ਮੇਰੇ ਤੋਂ ਬਾਅਦ ਰਬਾਬ ਲਇਉ, ਸ਼ਾਜ ਲੈ ਕੇ ਕੀਰਤਨ ਹੋਵੇ ਕਿਉਂਕਿ ਆਏ ਵੀ ਖ਼ੁਸ਼ੀ ਨਾਲ ਤੇ ਗਏ ਵੀ ਖ਼ੁਸ਼ੀ ਨਾਲ। ਅਸੀਂ ਇਕ ਨੂੰ ਵਿਦਾ ਕਰਕੇ ਆਏ ਤੇ ਪਰਤ ਕੇ ਕਹੀਏ ਕਿ ਘਰ ਵਿਚ ਉਹ ਹੁਣ ਦਿੱਸਿਆ ਨਹੀਂ। ਪਿਆਰਿਉ! ਜਿਹੜੇ ਵਿਦਾ ਕੀਤੇ ਜਾਣ ਉਹ ਪਰਤ ਕੇ ਕਿੱਥੇ ਆਉਂਦੇ ਹਨ। ਜਦੋਂ ਘਰ ਕੋਈ ਬੰਦਾ ਆਵੇ ਤਾਂ ਘਰ ਦੇ ਸਿਰਫ਼ ਦੋ ਚਾਰ ਜੀਅ ਲੈਣ ਲਈ ਜਾਂਦੇ ਹਨ ਪਰ ਜਦੋਂ ਬੰਦਾ ਸੰਸਾਰ ਤੋਂ ਤੁਰਦਾ ਹੈ ਤਾਂ ਉਦੋਂ ਸ਼ਮਸ਼ਾਨ ਭੂਮੀ ਵਿਚ ਕਈ ਵਾਰੀ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਵਿਦਾ ਕਰਨ ਜਾਂਦੇ ਹਨ।

ਇਸ ਸ਼ਬਦ ਦਾ ਪ੍ਰਕਰਨ ਇਕ ਇਸਤਰੀ ਦੇ ਵਿਆਹ ਦਾ ਹੈ। ਪਹਿਲਾਂ ਸਾਹੇ ਚਿੱਠੀ ਮੌਤ ਵਰ ਬਣ ਕੇ ਆਈ। ਹੁਣ ਜਦੋਂ ਆਪਣੇ ਘਰਾਂ ਵਿਚ ਪੁਰਾਤਨ ਸਮੇਂ ਡੋਲੀ ਉਠਾਉਂਦੇ ਸਨ। ਡੋਲੀ ਚੁੱਕਣੀ, ਭਰਾ ਵੀ ਡੋਲੀ ਚੁੱਕਦੇ ਸਨ। ਵੈਸੇ ਕਹਾਰ ਵੀ ਹੁੰਦੇ ਸਨ। ਡੋਲੀ ਘਰੋਂ ਚੁੱਕ ਕੇ ਲੈ ਜਾਣੀ, ਪਿੰਡ ਤੋਂ ਬਾਹਰ ਘਰੋਂ ਵਿਦਾ ਕਰਕੇ ਫਿਰ ਉਸ ਡੋਲੀ ਨੂੰ ਜ਼ਮੀਨ 'ਤੇ ਰੱਖਣਾ ਤੇ ਉਸ ਵੇਲੇ ਮਾਂ-ਬਾਪ, ਭਰਾ ਭਰਜਾਈਆਂ, ਮਾਸੀਆਂ, ਮਾਮੀਆਂ, ਭੂਆ, ਨਜ਼ਦੀਕ ਦੇ ਰਿਸ਼ਤੇਦਾਰ ਉਸ ਬੱਚੀ ਦੇ ਸਿਰ 'ਤੇ ਪਿਆਰ ਦਿੰਦੇ ਹਨ ਤੇ ਨਾਲ ਰੋਂਦੇ ਹਨ। ਗਲ ਲੱਗਣ ਤੋਂ ਬਾਅਦ ਉਸਦੀ ਡੋਲੀ ਚੱਲ ਪਈ। ਜਿਸਨੂੰ ਗਲੇ ਮਿਲੇ, ਉਹ ਤਾਂ ਤੀਸਰੇ ਚੌਥੇ ਦਿਨ ਫਿਰ ਵੀ ਆਏਗੀ ਅਤੇ ਮਾਂ-ਬਾਪ ਫਿਰ ਪਿਆਰ ਦੇਣਗੇ ਪਰ ਪਿਆਰਿਆ! ਜਿਸ ਕਾਇਆ, ਜਿਸ ਜਿੰਦ ਨੂੰ ਤੂੰ ਆਪਣੇ ਹੱਥੀਂ ਤੋਰਦੀ ਪਈ ਹੈਂ, ਮਿਲਣਾ ਇਸਨੂੰ ਵੀ ਆਖ਼ਰੀ ਵੇਲੇ ਹੈ। ਜਿਸਦੇ ਆਖ਼ਰੀ ਵਾਰੀ ਦਰਸ਼ਨ ਕੀਤੇ ਹੋਣ, ਉਹ ਪਰਤ ਕੇ ਘਰ ਨਹੀਂ ਆਉਂਦੇ। ਬਾਬਾ ਜੀ ਨੇ ਕਿਹਾ-

*ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥*

ਪੁਰਸਲਾਤ, ਉਹ ਪੁੱਲ ਜਿਹੜਾ ਵਾਲ ਤੋਂ ਵੱਧ ਬਰੀਕ ਹੈ, ਕਹਿੰਦੇ ਹਨ ਕਦੀ ਤੂੰ ਕੰਨਾਂ ਨਾਲ ਸੁਣਿਆ ਨਹੀਂ ਕਿ ਇਸ ਰਸਤੇ 'ਤੇ ਤੂੰ ਚੱਲਣਾ ਹੈ। ਕਹਿਣ ਲੱਗੇ

*ਫਰੀਦਾ ਕਿੜੀ ਪਵੰਦੀਈ*

ਕਿੜੀ ਪਵੰਦੀਈ ਦਾ ਅੱਖਰੀ ਅਰਥ ਹੈ ਅਵਾਜ਼ਾਂ ਪੈਂਦੀਆਂ ਪਈਆਂ ਹਨ।

*ਖੜਾ ਨ ਆਪੁ ਮੁਹਾਇ॥ ੧॥*

(ਅੰਗ ੧੩੭੭)

ਇਹਨਾਂ ਅਵਾਜ਼ਾਂ ਨੂੰ ਸੁਣ ਕੇ ਆਪਣੀ ਕੀਮਤੀ ਜ਼ਿੰਦਗੀ ਨੂੰ ਠਗਾ ਨਾ। ਦੇਖ ਜਾਂਦੇ ਪਏ ਹਨ, ਤੇਰੇ ਮਨ ਵਿਚ ਕਿਤੇ ਬੈਰਾਗ ਆ ਜਾਏ।

ਬਾਬੇ ਬੁੱਢੇ ਦੇ ਅੰਦਰ ਕਿਥੋਂ ਬੈਰਾਗ ਪੈਦਾ ਹੋਇਆ? ਸਿਰਫ਼ ਇਕ ਫ਼ਸਲ ਉਜਾੜੀ ਗਈ। ਉਸ ਉਜੜਦੀ ਹੋਈ ਫ਼ਸਲ ਨੂੰ ਦੇਖਕੇ ਕਹਿ ਦਿੱਤਾ ਜੇ ਫ਼ਸਲ ਨੂੰ ਕੋਈ ਨਹੀਂ ਰੱਖ ਸਕਦਾ ਤੇ ਆਈ ਹੋਈ ਮੌਤ ਵੇਲੇ ਜ਼ਿੰਦਗੀ ਵੀ ਕੋਈ ਨਹੀਂ ਬਚਾ ਸਕਦਾ। ਭਾਈ ਤਾਰੂ ਜੀ ਦੇ ਅੰਦਰ, ਸਿਰਫ਼ ਮਾਂ ਨੇ ਲੱਕੜਾਂ ਬਾਲਣ ਦੀ ਗੱਲ ਕਹੀ। ਬਸ ਟਾਹਣੀਆਂ ਦੀ ਲੱਗੀ ਹੋਈ ਅੱਗ ਨੂੰ ਦੇਖਕੇ ਬੈਰਾਗ ਪੈਦਾ ਹੋ ਗਿਆ। ਪ੍ਰਮਾਤਮਾ ਵਾਲੇ ਪਾਸੇ ਤੁਰ ਪਿਆ। ਜੇਕਰ ਇਨਸਾਨ ਆਪਣੀ ਜ਼ਿੰਦਗੀ ਵਿਚ ਵਰਤਦੀਆਂ ਹੋਈਆਂ ਘਟਨਾਵਾਂ ਨੂੰ ਦੇਖੇ ਤੇ ਇਹ ਪ੍ਰਤੀਤ ਕਰੇ ਕਿ ਇਕ ਦਿਨ ਮੇਰੇ ਨਾਲ ਵੀ ਵਾਪਰਨੀਆਂ ਹਨ ਤਾਂ ਮਨ ਵਿਚ ਰੱਬ ਨੂੰ ਮਿਲਣ ਦੀ ਤਾਂਘ ਪੈਦਾ ਹੋਵੇਗੀ।

ਬੁੱਧ ਅੰਦਰ ਬੈਰਾਗ ਪੈਦਾ ਹੋਇਆ। ਸਿਰਫ਼ ਉਸਨੇ ਤਿੰਨ ਚਾਰ ਘਟਨਾਵਾਂ ਦੇਖੀਆਂ।

ਉਸਦੀ ਜ਼ਿੰਦਗੀ ਦੇ ਵਿਚ ਬੜਾ ਵੱਡਾ ਪਲਟਾ ਆ ਗਿਆ। ਸੋਚਿਆ ਸੰਸਾਰ ਹੈ ਕੀ? ਪਹਿਲੇ ਦਿਨ ਉਸਨੇ ਆਪਣੇ ਸਾਰਥੀ ਜਿਸਦਾ ਨਾਮ ਚਾਨਾ ਸੀ, ਦੇ ਨਾਲ ਰੱਥ 'ਤੇ ਗਏ ਹਨ ਤੇ ਰਸਤੇ ਵਿਚ ਇਕ ਬਜ਼ੁਰਗ ਦੇਖਿਆ। ਸੋਟੀ ਦਾ ਸਹਾਰਾ ਲੈ ਕੇ ਚੱਲ ਰਿਹਾ ਸੀ। ਰਸਤੇ ਦੇ ਵਿਚ ਮਹਾਤਮਾ ਬੁੱਧ ਸਿਧਾਰਥ ਦੇ ਰੱਥ ਦੇ ਸਾਹਮਣੇ ਆ ਗਿਆ ਤੇ ਰਥਵਾਨ ਨੇ ਸਿਰਫ਼ ਇੰਨਾ ਸ਼ਬਦ ਕਿਹਾ ਬੁੱਢੇ ਪੋਸ਼ ਪੋਸ਼। ਇਸਦਾ ਮਤਲਬ ਕਿ ਰਾਹ ਤੋਂ ਪਿਛਾਂਹ ਹੱਟ ਜਾ। ਉਹ ਬੁੱਢਾ ਤੇਜ਼ੀ ਨਾਲ ਚੱਲਣ ਲੱਗਾ ਤੇ ਅਚਾਨਕ ਜ਼ਮੀਨ 'ਤੇ ਡਿੱਗ ਪਿਆ। ਲੋਕਾਂ ਨੇ ਧੂ ਕੇ ਉਸ ਬਜ਼ੁਰਗ ਨੂੰ ਪਾਸੇ ਕੀਤਾ। ਸਿਧਾਰਥ ਨੇ ਰੱਥ ਵਿਚੋਂ ਦੇਖਿਆ ਤੇ ਉਸਨੇ ਰਥਵਾਨ ਨੂੰ ਪੁੱਛਿਆ ਇਹ ਕੌਣ ਹੈ? ਕਿਉਂਕਿ ਉਸਨੇ ਆਪਣੀ ਜ਼ਿੰਦਗੀ ਵਿਚ ਅੱਜ ਤੋਂ ਪਹਿਲਾਂ ਇਹੋ ਜਿਹੇ ਬੁਢੇਪੇ ਦੇ ਰੋਗੀ ਨੂੰ ਨਹੀਂ ਸੀ ਦੇਖਿਆ। ਅੱਗੋਂ ਰਥਵਾਨ ਨੇ ਉੱਤਰ ਦਿੱਤਾ ਕਿ ਇਸਨੂੰ ਬੁਢੇਪੇ ਦੇ ਰੋਗ ਨੇ ਗ੍ਰਸ ਲਿਆ ਹੈ। ਇਹ ਇਨਸਾਨ ਪੈਦਾ ਹੀ ਅਜਿਹਾ ਹੋਇਆ ਹੈ। ਕਹਿਣ ਲੱਗਾ ਪੈਦਾ ਤਾਂ ਇਹ ਬੱਚੇ ਦੇ ਰੂਪ ਵਿਚ ਹੋਇਆ ਸੀ। ਜੋਬਨ ਇਸ ਉੱਤੇ ਵੀ ਆਇਆ ਹੈ। ਸੰਸਾਰ ਦੇ ਸੁੱਖ ਇਸਨੇ ਵੀ ਹੰਢਾਏ ਹਨ। ਪਰ ਜੋਬਨ ਤੋਂ ਬਾਅਦ ਬੁਢੇਪਾ ਹੁੰਦਾ ਹੈ ਤੇ ਜਿਉਂ ਜਿਉਂ ਬੁਢੇਪਾ ਆਉਂਦਾ ਹੈ, ਤਿਉਂ ਤਿਉਂ ਤਨ ਦੇ ਅੰਗ ਜਵਾਬ ਦੇ ਜਾਂਦੇ ਹਨ। ਕਦੀ ਇਹ ਬਾਲਕ ਸੀ, ਲੋਰੀਆਂ ਦਿੱਤੀਆਂ ਜਾਂਦੀਆਂ ਸਨ। ਕਦੀ ਜਵਾਨ ਸੀ, ਆਪਣੇ ਹੱਥਾਂ ਪੈਰਾਂ ਦੇ ਬੱਲ 'ਤੇ ਮਾਣ ਕਰਦਾ ਸੀ। ਅੱਜ ਲਾਠੀ ਦੇ ਸਹਾਰੇ ਚੱਲਦਾ ਹੈ ਤੇ ਤਾਂ ਵੀ ਇਸਦੇ ਤੋਂ ਤੁਰਿਆ ਨਹੀਂ ਜਾਂਦਾ, ਡਿੱਗ ਪਿਆ ਹੈ। ਸੜਕ ਦੇ ਲੋਕਾਂ ਨੇ ਇਸਨੂੰ ਕਿਨਾਰੇ ਕਰ ਦਿੱਤਾ ਹੈ।

ਸਿਧਾਰਥ ਨੇ ਉਸੇ ਸਮੇਂ ਰਥਵਾਨ ਨੂੰ ਹੁਕਮ ਦਿੱਤਾ ਕਿ ਰੱਥ ਪਿਛਾਂਹ ਮੋੜ ਲੈ। ਮੇਰੇ 'ਤੇ ਬੁਢੇਪਾ ਆ ਗਿਆ ਹੈ। ਜੋ ਇਸ ਨਾਲ ਵਾਪਰਿਆ ਹੈ, ਇਹ ਹਰ ਇਕ ਨਾਲ ਵਾਪਰ ਸਕਦਾ ਹੈ। ਇਕ ਬਜ਼ੁਰਗ ਨੂੰ ਲਾਠੀ ਦੇ ਸਹਾਰੇ ਚੱਲਦਿਆਂ ਦੇਖਕੇ ਸਿਧਾਰਥ ਦੇ ਮਨ ਵਿਚ ਬੈਰਾਗ ਆਇਆ ਤੇ ਉਹ ਪਿੱਛੇ ਨੂੰ ਚੱਲ ਪਿਆ।

ਦੂਜੇ ਦਿਨ ਜਦੋਂ ਸਿਧਾਰਥ ਦਾ ਰੱਥ ਜਾ ਰਿਹਾ ਸੀ ਤਾਂ ਉਸਨੇ ਦੇਖਿਆ ਕਿ ਇਕ ਆਦਮੀ ਦੀ ਅਰਥੀ ਪਰਿਵਾਰ ਦੇ ਜੀਅ ਉਠਾ ਕੇ ਲਿਜਾਂਦੇ ਪਏ ਹਨ। ਮੁਹੱਲੇ ਦੇ ਲੋਕ ਤੇ ਨਾਲ ਉਸਦੇ ਸਾਕ-ਸੰਬੰਧੀ ਤੁਰਦੇ ਜਾਂਦੇ ਹਨ ਤੇ ਰੋਈ ਜਾਂਦੇ ਹਨ। ਸਿਧਾਰਥ ਨੇ ਪਹਿਲੀ ਵਾਰੀ ਮੌਤ ਦਾ ਰੋਣਾ ਸੁਣਿਆ ਸੀ। ਪਹਿਲੀ ਵਾਰੀ ਅਰਥੀ ਉੱਠੀ ਦੇਖੀ ਤੇ ਆਪਣੇ ਰਥਵਾਨ ਨੂੰ ਫਿਰ ਆਵਾਜ਼ ਦੇ ਕੇ ਪੁੱਛਿਆ ਇਹ ਰੌਲਾ ਕਾਹਦਾ ਪਿਆ ਹੈ? ਇਹ ਕੌਣ ਹੈ ਜਿਸਨੂੰ ਚਿੱਟੇ ਕੱਪੜਿਆਂ ਵਿਚ ਲਪੇਟ ਕੇ ਲਈ ਜਾਂਦੇ ਪਏ ਹਨ? ਉਸ ਵੇਲੇ ਉਸਨੇ ਕਿਹਾ ਰਾਜ ਕੁਮਾਰ, ਇਸ ਆਦਮੀ ਦੀ ਮੌਤ ਹੋ ਚੁੱਕੀ ਹੈ। ਪਰਿਵਾਰ ਦੇ ਜੀਅ ਇਸਦਾ ਸਸਕਾਰ ਕਰਨ ਲਈ ਲਿਜਾਂਦੇ ਪਏ ਹਨ। ਜਿਨ੍ਹਾਂ ਜਿਨ੍ਹਾਂ ਦਾ ਸਨੇਹ ਹੈ ਉਹ ਰੋਂਦੇ ਪਏ ਹਨ। ਕਹਿਣ ਲੱਗੇ ਰੱਥ ਰੋਕ ਤੇ ਪਿੱਛੇ ਮੋੜ ਲੈ। ਅਗਾਂਹ ਮੈਂ ਨਹੀਂ ਜਾਣਾ। ਵਾਪਿਸ ਆ ਗਏ।

ਤੀਸਰੀ ਵਾਰੀ ਜਦੋਂ ਉਹ ਰੱਥ ਵਿਚ ਬਾਹਰ ਜਾ ਰਿਹਾ ਸੀ ਤੇ ਥੋੜੀ ਜਿਹੀ ਦੂਰ ਗਏ ਤਾਂ ਸੜਕ ਦੇ ਕਿਨਾਰੇ 'ਤੇ ਅਸਾਧ ਰੋਗੀ ਪਿਆ ਦੇਖਿਆ। ਉਸ ਦੇ ਰਿਸ਼ਤੇਦਾਰ ਕੋਲ ਬੈਠੇ ਹਨ। ਆਵਾਜ਼ਾਂ ਦੇ ਦੇ ਕਹਿੰਦੇ ਹਨ ਕਿ ਕੋਈ ਇਸਦੀ ਦਵਾਈ ਕਰ ਸਕਦਾ ਹੈ? ਕੋਈ ਇਸਦਾ ਇਲਾਜ ਕਰ ਸਕਦਾ ਹੈ? ਉਸ ਵੇਲੇ ਸਿਧਾਰਥ ਨੇ ਉਸਨੂੰ ਦੇਖਿਆ, ਪਰਿਵਾਰ ਦੇ ਜੀਅ ਦੇਖੇ, ਰੋਗੀ ਵਿਲਕਦਾ ਦੇਖਿਆ। ਪੁੱਛਦੇ ਹਨ ਰਥਵਾਨ ਨੂੰ ਕਿ ਇਹ ਕੌਣ ਹਨ? ਰਥਵਾਨ ਕਹਿਣ ਲੱਗਾ ਕਿ ਇਸਨੂੰ ਅਸਾਧ ਰੋਗ ਲੱਗ ਗਿਆ ਹੈ। ਸਿਧਾਰਥ ਨੇ ਪੁੱਛਿਆ ਕਿ ਪਰਿਵਾਰ ਇਸ ਨੂੰ ਘਰ ਕਿਉਂ ਨਹੀਂ ਰੱਖਦਾ? ਰਥਵਾਨ ਕਹਿਣ ਲੱਗਾ ਕਿ ਇਸ ਨੂੰ ਇਸ ਕਰਕੇ ਘਰ ਨਹੀਂ ਰੱਖਦੇ, ਸ਼ਾਇਦ ਇਥੇ ਕੋਈ ਲੰਘਦਾ ਹੋਇਆ ਇਸਦਾ ਇਲਾਜ ਦੱਸ ਜਾਏ। ਸਿਧਾਰਥ ਕਹਿੰਦਾ ਹੈ ਕਿ ਕੀ ਇਲਾਜ ਹੋ ਸਕਦਾ ਹੈ? ਰਥਵਾਨ ਨੇ ਕਿਹਾ, ਮੁਮਕਿਨ ਨਹੀਂ। ਹੋ ਸਕਦਾ ਹੈ ਇਸੇ ਸੜਕ ਦੇ ਕਿਨਾਰੇ ਹੀ ਇਕ ਦਿਨ ਇਸਦਾ ਅੰਤ ਹੋ ਜਾਏ।

ਸਿਧਾਰਥ ਕਹਿਣ ਲੱਗੇ ਰੱਥ ਰੋਕ। ਮੈਂ ਪਹਿਲਾਂ ਇਕ ਬਜ਼ੁਰਗ ਦੇਖਿਆ ਜਿਹੜਾ ਲਾਠੀ ਦੇ ਸਹਾਰੇ ਵੀ ਨਹੀਂ ਸੀ ਚੱਲ ਸਕਦਾ। ਰਥਵਾਨ ਕਹਿੰਦਾ ਹੈ ਹੋ ਸਕਦਾ ਹੈ ਬੁਢੇਪਾ ਆਵੇ ਤੇ ਬੁਢੇਪਾ ਸੁਖਦਾਈ ਰਹੇ। ਸਿਧਾਰਥ ਕਹਿਣ ਲੱਗੇ ਕਿ ਮੈਂ ਰੋਗੀ ਦੇਖਿਆ। ਰਥਵਾਨ ਨੇ ਕਿਹਾ ਉਹ ਰੋਗੀ ਵੀ ਕਈ ਹਜ਼ਾਰਾਂ ਵਿਚੋਂ ਇਕ ਅੱਧਾ ਹੁੰਦਾ ਹੈ ਜਿਸਨੂੰ ਰੋਗ ਲੱਗਦਾ ਹੈ। ਕੋਈ ਜ਼ਰੂਰੀ ਨਹੀਂ ਕਿ ਹਰ ਬੰਦੇ ਨੂੰ ਅਸਾਧ ਰੋਗ ਲੱਗੇ। ਸਿਧਾਰਥ ਕਹਿਣ ਲੱਗਾ ਮੈਂ ਤੀਸਰਾ ਬੰਦਾ ਦੇਖਿਆ ਜਿਸਨੂੰ ਘਰ ਦੇ ਜੀਅ ਉਠਾ ਕੇ ਲਿਜਾਂਦੇ ਪਏ ਹਨ। ਰਥਵਾਨ ਨੇ ਕਿਹਾ ਰਾਜ ਕੁਮਾਰ! ਹੋ ਸਕਦਾ ਹੈ ਬੁਢੇਪੇ ਦੇ ਰੋਗ ਤੋਂ ਬਚ ਜਾਏ, ਹੋ ਸਕਦਾ ਹੈ ਅਸਾਧ ਰੋਗ ਨਾ ਲੱਗੇ ਪਰ ਮੌਤ ਹਰ ਇਕ ਦੇ ਘਰ ਆਵੇਗੀ, ਇਸ ਤੋਂ ਕੋਈ ਨਹੀਂ ਬੱਚ ਸਕਦਾ। ਉਸੇ ਵੇਲੇ ਉਸਨੇ ਰਥਵਾਨ ਨੂੰ ਕਿਹਾ ਕਿ ਘੋੜੇ ਪਿਛਾਂਹ ਮੋੜ, ਮੈਂ ਆਪਣੇ ਮਹਿਲ ਵਿਚ ਜਾਣਾ ਚਾਹੁੰਦਾ ਹਾਂ।

ਪਿਆਰਿਉ! ਤਿੰਨ ਘਟਨਾਵਾਂ ਦੇਖੀਆਂ ਤਾਂ ਜ਼ਿੰਦਗੀ ਦੇ ਅੰਦਰ ਇਕ ਕੰਬਣੀ ਛਿੜ ਗਈ। ਕਿਸੇ ਡੂੰਘੀ ਸੋਚ ਵਿਚ ਡੁੱਬ ਗਿਆ ਕਿ ਇਹਨਾਂ ਦੁੱਖਾਂ ਦਾ ਇਲਾਜ ਕਿਤੇ ਹੈ? ਇਸ ਮੌਤ 'ਤੇ ਫਤਹਿ ਕੋਈ ਪਾ ਸਕਦਾ ਹੈ? ਇਹਨਾਂ ਤਿੰਨ ਘਟਨਾਵਾਂ ਨੇ ਉਸਨੂੰ ਬੁੱਧ ਬਣਾ ਦਿੱਤਾ। ਮੇਰੇ ਧੰਨ ਗੁਰੂ ਅਰਜਨ ਦੇਵ ਜੀ ਮੇਹਰ ਕਰਦੇ ਹਨ, ਕਹਿੰਦੇ ਨੇ, ਹੇ ਕਾਇਆ! ਤੂੰ ਦੇਖ ਤੇਰੇ ਸਾਥੀ ਨੇ ਤੈਨੂੰ ਛੱਡ ਕੇ ਚਲੇ ਜਾਣਾ ਹੈ। ਕਦੀ ਤੇਰੇ ਅੰਦਰ ਨਹੀਂ ਬੈਰਾਗ ਆਇਆ ਪ੍ਰਮਾਤਮਾ ਨੂੰ ਮਿਲਣ ਦਾ?



# ਮਨਿ ਬੈਰਾਗੁ ਭਇਆ

(ਭਾਗ ੨)

ਅਸੀਂ ਦੂਜੇ ਦੀ ਮੌਤ ਨੂੰ ਆਪਣੀ ਮੌਤ ਨਹੀਂ ਸਮਝਦੇ। ਦੂਜੇ ਦੀ ਬੱਲਦੀ ਹੋਈ ਚਿਖਾ ਨੂੰ ਆਪਣੀ ਚਿਖਾ ਸਮਝ ਤਾਂ ਤੇਰੇ ਮਨ ਵਿਚ ਬੈਰਾਗ ਹੋਵੇਗਾ, ਨਹੀਂ ਤਾਂ ਸੱਚ ਜਾਣੀ, ਕੇਵਲ ਇਕ ਲੋਕ-ਲਾਜ ਖ਼ਾਤਰ ਤੂੰ ਤੁਰਿਆ ਫਿਰਦਾ ਹੈਂ, ਮਨ ਵਿਚ ਬੈਰਾਗ ਨਹੀਂ। ਅੱਜ ਦੇ ਇਸ ਬਚਨ ਨੂੰ ਕਈ ਸਾਡੇ ਸੱਜਣ ਇਸ ਭਾਵ ਅਰਥ ਵਿਚ ਵੀ ਲੈ ਜਾਂਦੇ ਹਨ ਕਿ ਪਤੀ ਦੀ ਮੌਤ ਹੋ ਜਾਏ ਤਾਂ ਪਤਨੀ ਦੀ ਕਿਸੇ ਨੇ ਬਾਤ ਨਹੀਂ ਪੁੱਛਣੀ। ਇਸ ਸ਼ਬਦ ਦੀ ਆਰੰਭਤਾ ਇਸਤਰੀ ਲਿੰਗ ਤੋਂ ਸ਼ੁਰੂ ਹੁੰਦੀ ਹੈ। ਅਸਲ ਵਿਚ ਇਹ ਕਾਇਆ ਲਈ ਹੈ। ਸ਼ਬਦ ਪ੍ਰਾਰੰਭ ਹੁੰਦਾ ਹੈ

*ਤਿਚਰੁ ਵਸਹਿ ਸੁਹੇਲੜੀ*

ਤਿਚਰੁ ਦਾ ਅੱਖਰੀ ਅਰਥ ਹੈ ਤਦੋਂ ਤੱਕ ਸੁੱਖੀ ਵੱਸੇਂਗੀ

*ਜਿਚਰੁ ਸਾਥੀ ਨਾਲਿ॥*

ਹੇ ਦੇਹੀ! ਤੂੰ ਉੱਨੀ ਦੇਰ ਤੱਕ ਹੀ ਸੁੱਖੀ ਵੱਸੇਂਗੀ, ਜਿੰਨੀ ਦੇਰ ਤੱਕ ਆਤਮਾ ਸਾਥੀ ਤੇਰੇ ਨਾਲ ਹੈ।

*ਜਾ ਸਾਥੀ ਉਠੀ ਚਲਿਆ*

ਜਦੋਂ ਅੰਦਰ ਵਾਲਾ ਆਤਮਾ ਉੱਠਕੇ ਚੱਲ ਪਿਆ

*ਤਾ ਧਨ ਖਾਕੂ ਰਾਲਿ॥ ੧॥*

ਉਸ ਵੇਲੇ ਹੇ ਕਾਇਆ ਰੂਪੀ ਇਸਤਰੀ! ਤੂੰ ਖ਼ਾਕ ਵਿਚ ਰੱਲ ਜਾਏਂਗੀ। ਉੱਨੀ ਦੇਰ ਤੱਕ ਹੇ ਮਿੱਟੀਏ! ਤੇਰੀ ਕੀਮਤ ਹੈ। ਜਿਸ ਦਿਨ ਤੇਰੇ ਅੰਦਰੋਂ ਨੂਰ ਨਿਕਲ ਗਿਆ, ਝੱਲੀਏ! ਉਸਦੀ ਖ਼ਾਕ ਵਿਚ ਸਮਾ ਜਾਏਂਗੀ।

ਮੇਰੇ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਦੇਖ ਉਹੀ ਤਨ ਹੈ, ਜਦੋਂ ਸਾਥੀ ਨਾਲ ਸੀ, ਕਿੰਨਾ ਤਨ ਨੂੰ ਸ਼ਿੰਗਾਰਿਆ। ਸਾਥੀ ਚਲਾ ਗਿਆ ਤਾਂ ਵਿਚਾਰੀ ਕਾਇਆ ਰੁਲਦੀ ਰਹਿ ਗਈ। ਗੁਰੂ ਨਾਨਕ ਸਾਹਿਬ ਨੇ ਇਕ ਬਚਨ ਕਿਹਾ ਹੈ। ਉਥੇ ਕਾਇਆ ਨੂੰ ਭੈਣ ਕਿਹਾ ਤੇ ਇਸ ਆਤਮਾ ਨੂੰ ਭਰਾ ਕਿਹਾ। ਕਹਿੰਦੇ ਹਨ ਦੇਖੋ ਇਸ ਭੈਣ ਤੇ ਭਰਾ ਦਾ ਅਜਿਹਾ ਸੁਮੇਲ ਹੈ ਕਿ

ਜਿਸ ਦਿਨ ਭੈਣ ਭਰਾ ਤੋਂ ਅਲਹਿਦਾ ਹੋ ਜਾਏ, ਜਿੰਨੇ ਮਰਜ਼ੀ ਤਰਲੈ ਲੈ ਕੇ ਭਰਾ ਭਰਾ ਕਹਿੰਦੀ ਰਹੇ। ਕਹਿਣ ਲੱਗੇ ਜਿਸ ਦਾ ਭਰਾ ਅਲਹਿਦਾ ਹੋ ਜਾਏ ਉਸ ਭੈਣ ਨੂੰ ਅੱਗ ਵਿਚ ਹੀ ਸੜਨਾ ਪੈਂਦਾ ਹੈ। ਪ੍ਰਮਾਣ ਲਿਆ ਹੈ-

*ਬੀਰਾ ਬੀਰਾ ਕਰ ਰਹੀ*

ਵੀਰਾ ਦਾ ਅੱਖਰੀ ਅਰਥ ਹੈ ਆਤਮਾ ਤੇ ਭੈਣ ਦਾ ਅਰਥ ਹੈ ਕਾਇਆ। ਕੋਈ ਵੀ ਬੰਦਾ ਅਜਿਹਾ ਨਹੀਂ ਜਿਹੜਾ ਕਹੇ ਮੈਂ ਤੁਰਨ ਲਈ ਤਿਆਰ ਹਾਂ। ਕਬੀਰ ਸਾਹਿਬ ਨੇ ਤਾਂ ਕਿਹਾ ਹੈ-

*ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥*

ਜਿੰਨੀ ਦੇਰ ਤੱਕ ਕਾਇਆ ਵਿਚ ਜੋਤ ਵਰਤਦੀ ਹੈ, ਆਪਣੇ ਆਪ ਨੂੰ ਪੜਚੋਲਦੇ ਨਹੀਂ।

*ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥*

(ਅੰਗ ੬੯੨)

ਚਾਰ ਦਿਨ ਹੋਰ ਜ਼ਿੰਦਗੀ ਮਿਲ ਜਾਏ। ਅੱਖਾਂ ਨਾਲ ਨਹੀਂ ਦਿੱਸਦਾ ਪਿਆ। ਗੁਰੂ ਨਾਨਕ ਸਾਹਿਬ ਮੇਹਰ ਕਰਦੇ ਹਨ-

*ਬੀਰਾ ਬੀਰਾ ਕਰ ਰਹੀ*

ਆਤਮਾ ਆਤਮਾ ਕਹਿ ਕੇ ਭੈਣ ਤਰਲੇ ਪਏ ਲੈਂਦੀ ਹੈ, ਵੀਰ 'ਤੇ ਅਸਰ ਹੀ ਕੋਈ ਨਹੀਂ।

*ਬੀਰ ਭਏ ਬੇਰਾਏ॥*

ਗੁਰਮੁਖੋ!

*ਬੀਰ ਚਲੇ ਘਰ ਆਪਣੈ*

ਵੀਰ ਆਪਣੇ ਘਰ ਤੁਰ ਗਿਆ।

*ਬਹਿਣ ਬਿਰਹੇ ਜਲਿ ਜਾਇ॥*

ਕਾਇਆ ਦਾ ਜਦੋਂ ਆਤਮਾ ਵੀਰ ਤੋਂ ਵਿਛੋੜਾ ਪਿਆ। ਕਹਿਣ ਲੱਗੇ ਜਿਸਦਾ ਵਿਛੋੜਾ ਪੈ ਜਾਏ ਉਸ ਭੈਣ ਨੂੰ, ਉਸ ਕਾਇਆ ਨੂੰ ਸੜਨਾ ਹੀ ਪਵੇਗਾ। ਕਹਿਣ ਲੱਗੇ ਭੈਣੇ!

*ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ॥*

ਬਾਬੁਲ ਦਾ ਅੱਖਰੀ ਅਰਥ ਹੈ ਪਿਤਾ ਦਾ ਘਰ। ਬਾਲੀ ਬਾਲੇ ਦਾ ਅੱਖਰੀ ਅਰਥ ਹੈ ਗੁੱਡੇ ਪਟੋਲੇ। ਕਹਿਣ ਲੱਗੇ, ਹੇ ਮੇਰੀ ਕਾਇਆ। ਇਸ ਪੇਕੇ ਘਰ ਵਿਚ, ਸੰਸਾਰ ਘਰ ਵਿਚ ਰਹਿੰਦਿਆਂ ਕਮਲੀਏ ਗੁੱਡੀਆਂ ਪਟੋਲਿਆਂ ਨਾਲ ਖੇਡਦੀ ਰਹੀ, ਤੂੰ ਆਪਣੇ ਆਪ ਨੂੰ ਸੁਚੇਤ ਹੀ ਨਾ ਕੀਤਾ ਕਿ ਇਕ ਦਿਨ ਤੇਰੀ ਆਤਮਾ ਨੇ ਵੀ ਇਥੋਂ ਜਾਣਾ ਹੈ।

*ਜੇ ਲੋੜਹਿ ਵਰੁ ਕਾਮਣੀ*

ਜੇ ਹੇ ਕਾਮਨੀ ਇਸਤਰੀ! ਤੈਨੂੰ ਪ੍ਰਮਾਤਮਾ ਪਤੀ ਚਾਹੀਦਾ ਸੀ ਤਾਂ ਫਿਰ

*ਸਤਿਗੁਰੁ ਸੇਵਹਿ ਤੇਹ॥*

(ਅੰਗ ੯੩੫)

ਫਿਰ ਤੈਨੂੰ ਗੁਰੂ ਦਾ ਚਿੰਤਨ ਕਰਨਾ ਚਾਹੀਦਾ ਹੈ। ਦੇਖੋ ਕੋਈ ਕਾਇਆ ਨਹੀਂ ਮੰਨਦੀ ਮੈਂ ਜਾਵਾਂ। ਧੱਕੇ ਨਾਲ ਰੱਬ ਖਿੱਚ ਕੇ ਲਿਜਾਂਦਾ ਹੈ। ਬੰਦਾ ਬੜੇ ਯਤਨ ਕਰਦਾ ਹੈ ਕਿ ਕਿਤੋਂ ਦਵਾਈ ਲੱਭ ਜਾਏ ਤੇ ਮੈਂ ਚਾਰ ਦਿਨ ਹੋਰ ਜੀ ਲਵਾਂ। ਕਬੀਰ ਸਾਹਿਬ ਦਾ ਇਕ ਬਚਨ ਹੈ ਗੁਰੂ ਗ੍ਰੰਥ ਸਾਹਿਬ ਦਾ ਰਾਗ ਗਉੜੀ ਵਿਚ ਕਿ–

*ਪੇਵਕੜੈ ਦਿਨ ਚਾਰਿ*

ਉਦਾਹਰਣ ਕਿਹੋ ਜਿਹੀ ਹੈ ਕਿ ਬੱਚੀ ਦਾ ਵਿਆਹ ਹੋ ਚੁੱਕਿਆ ਹੈ। ਮੁਕਲਾਵਾ ਅਜੇ ਜਾਣਾ ਹੈ। ਕਿਉਂਕਿ ਪੁਰਾਤਨ ਸਮੇਂ ਵਿਚ ਵਿਆਹ ਤੇ ਮੁਕਲਾਵੇ ਵਿਚ ਕੁਝ ਸਾਲਾਂ ਦਾ ਵੀ ਫ਼ਰਕ ਹੁੰਦਾ ਸੀ। ਕਹਿਣ ਲੱਗੇ ਇਕ ਬੱਚੀ ਦਾ ਵਿਆਹ ਤਾਂ ਉਦੋਂ ਹੀ ਹੋ ਗਿਆ ਜਿਸ ਦਿਨ ਉਸ ਦਾ ਜਨਮ ਹੋਇਆ ਸੀ। ਜਨਮ ਤੋਂ ਬਾਅਦ ਚਾਰ ਦਿਨ ਇਸ ਪੇਕੇ ਘਰ ਵਿਚ ਰਹਿਣਾ ਹੈ।

*ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥*

ਤੈਨੂੰ ਸੰਸਾਰ ਛੱਡ ਕੇ ਸਹੁਰੇ ਘਰ ਜਾਣਾ ਪੈਣਾ ਹੈ।

*ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥ ੧॥*
*ਕਹੁ ਡਡੀਆ ਬਾਧੈ ਧਨ ਖੜੀ॥*
*ਪਾਹੂ ਘਰਿ ਆਏ ਮੁਕਲਾਊ ਆਏ॥ ੧॥ ਰਹਾਉ॥*

(ਅੰਗ ੩੩੩)

ਪਾਹੂ ਦਾ ਅੱਖਰੀ ਅਰਥ ਹੁੰਦਾ ਹੈ ਪ੍ਰਾਹੁਣਾ ਤੇ ਪਿੰਡਾਂ ਵਿਚ ਪ੍ਰਾਹੁਣਾ ਲਫ਼ਜ਼ ਵਰਤਦੇ ਹਨ ਆਪਣੇ ਦਾਮਾਦ ਲਈ। ਵਿਆਹ ਤਾਂ ਹੋ ਗਿਆ। ਕਹਿਣ ਲੱਗੇ ਅਜੇ ਵੀ ਤੂੰ ਅੱਧੀ ਲੂੰਗੀ ਬੰਨ੍ਹ ਕੇ ਕੰਮ ਕਰਨ ਵਾਲੇ ਕੱਪੜੇ ਪਾ ਕੇ ਕਦੀ ਭਾਂਡੇ ਧੋਂਦੀ ਹੈਂ, ਕਦੀ ਝਾੜੂ ਲਾਉਂਦੀ ਹੈਂ। ਤੈਨੂੰ ਪਤਾ ਨਹੀਂ ਤੇਰਾ ਪ੍ਰਾਹੁਣਾ ਤੇਰਾ ਮੁਕਲਾਵਾ ਲੈਣ ਲਈ ਆ ਗਿਆ ਹੈ। ਹਰੇਕ ਸਰੀਰ ਜਿਹੜਾ ਅਜੇ ਸੰਸਾਰੀ ਧੰਦਿਆਂ ਦੇ ਕੱਪੜੇ ਹੀ ਪਾਈ ਫਿਰਦਾ ਹੈ ਕਿ ਮੈਂ ਇੰਨਾ ਹੋਰ ਕਮਾ ਲਵਾਂ ਤੇ ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਪ੍ਰਾਹੁਣਾ ਤੇਰੇ ਬੂਹੇ 'ਤੇ ਮੁਕਲਾਵਾ ਲੈਣ ਆ ਗਿਆ ਹੈ। ਧੋਤੀ ਛੱਡ, ਮੌਤ ਦੇ ਬਸਤਰ ਪਾ ਤੇ ਇਸਦੇ ਨਾਲ ਕੂਚ ਕਰ।

ਕਾਇਆ ਉੱਨੀ ਦੇਰ ਤੱਕ ਸੁਖੀ ਹੈ ਜਿੰਨੀ ਦੇਰ ਅੰਦਰ ਆਤਮਾ ਹੈ। ਅੰਦਰ ਆਤਮਾ

ਹੈ ਤਾਂ ਸਰੀਰ ਚੰਗਾ ਭਲਾ ਹੈ। ਜਿਸ ਦਿਨ ਅੰਦਰੋਂ ਜੀਵ-ਆਤਮਾ ਚਲਾ ਜਾਏ, ਇਸ ਸੰਸਾਰ ਨੂੰ ਇਸ ਧਰਤੀ ਉੱਤੇ ਤੁਸੀਂ 12 ਘੰਟੇ, 24 ਘੰਟੇ ਬਾਅਦ ਦੇਖਿਉ, ਇਹੀ ਸਰੀਰ ਬੋਅ ਮਾਰਨ ਲੱਗ ਪੈਂਦਾ ਹੈ। ਕਾਇਆ ਪ੍ਰਮਾਤਮਾ ਦੀ ਬੜੀ ਵੱਡੀ ਦਿੱਤੀ ਦਾਤ ਹੈ। ਬਾਬੇ ਨਾਨਕ ਨੇ ਕਿਹਾ ਕਿ ਦੇਹ ਨੂੰ ਨਿੰਦ ਨਾ। ਅਸੀਂ ਬੜਾ ਨਿੰਦਦੇ ਹਾਂ। ਕਹਿੰਦੇ ਹਨ ਕਈਆਂ ਨੇ ਦੇਹ ਨੂੰ ਭੋਗ ਭੋਗ ਕੇ ਗਾਲ ਦਿੱਤਾ, ਕਈਆਂ ਨੇ ਦੇਹ ਨੂੰ ਹੱਠ ਕਰ ਕਰ ਕੇ ਵਿਚਾਰੀ ਨੂੰ ਸਾੜ ਦਿੱਤਾ ਤੇ ਰੱਬ ਦੀ ਕਮਾਈ ਵਾਲੇ ਗੁਰਮੁਖ ਜਨ ਦੇਹੀ ਤੋਂ ਲਾਹਾ ਲੈ ਕੇ ਪ੍ਰਮਾਤਮਾ ਦੇ ਘਰ ਤੱਕ ਪਹੁੰਚਦੇ ਹਨ।

ਇਕ ਸਰੀਰ ਉਹ ਹੈ ਜਿਸਨੇ ਅਤਰ ਫੁਲੇਲਾਂ ਲਾਈਆਂ। ਕੱਪੜੇ ਬੜੇ ਕੀਮਤੀ ਪਾਏ। ਮੁਸਕਰਾ ਮੁਸਕਰਾ ਕੇ ਗੱਲਾਂ ਕਰੇ। ਗੁਰੂ ਤੇਗ਼ ਬਹਾਦਰ ਜੀ ਨੂੰ ਪੁੱਛਿਆ, ਮਹਾਰਾਜ! ਇਸ ਬੰਦੇ ਦਾ ਸਰੀਰ ਬੜਾ ਸੋਹਣਾ ਹੈ। ਮਹਾਰਾਜ ਕਹਿੰਦੇ ਹਨ, ਇਸ ਨੂੰ ਪੁੱਛੋ ਕਦੀ ਰੱਬ ਨੂੰ ਚੇਤੇ ਕੀਤਾ ਹੈ? ਕਹਿਣ ਲੱਗੇ ਨਹੀਂ। ਕਹਿਣ ਲੱਗੇ ਛੱਡੋ ਫਿਰ ਇਸ ਦੇ ਨਾਲੋਂ ਕੁੱਤੇ ਤੇ ਸੂਰ ਦਾ ਸਰੀਰ ਚੰਗਾ ਹੈ। ਦੂਜੇ ਪਾਸੇ ਕਿਹਾ ਗਿਆ ਮਹਾਰਾਜ! ਇਸ ਵਿਚਾਰੇ ਦੇ ਘਰ ਦੋ ਡੰਗ ਦੀ ਰੋਟੀ ਹੈ। ਕੱਪੜੇ ਵੀ ਸਾਦ ਮੁਰਾਦੇ ਹਨ। ਜਾਣਦਾ ਵੀ ਮੁਹੱਲੇ ਵਿਚ ਕੋਈ ਨਹੀਂ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਰੱਬ ਚੇਤੇ ਕਰਦਾ ਹੈ? ਕਹਿਣ ਲੱਗੇ ਨਾਮ ਦੀ ਘਾਲਣਾ ਬੜੀ ਹੈ। ਸੱਚੇ ਪਾਤਿਸ਼ਾਹ ਕਹਿਣ ਲੱਗੇ ਫਿਰ ਗ਼ਰੀਬ ਨਹੀਂ, ਇਸਦੇ ਅੰਦਰ ਝਾਤੀ ਮਾਰ ਕੇ ਦੇਖੀਂ, ਇਸ ਦੀ ਦੇਹ ਰੱਬ ਦੀ ਦੇਹ ਹੈ। ਦੇਹੀ ਉਦੋਂ ਮਾੜੀ ਹੈ ਜਦੋਂ ਗੁਰੂ ਦੇ ਸ਼ਬਦ ਨਾਲੋਂ ਟੁੱਟ ਜਾਂਦੀ ਹੈ।

ਬਾਬਾ ਜੀ ਨੇ ਬਾਣੀ ਵਿਚ ਪ੍ਰਮਾਣ ਦਿੱਤਾ ਹੈ-

*ਜੋ ਪ੍ਰਾਨੀ ਨਿਸਿ ਦਿਨੁ ਭਜੈ*

(ਅੰਗ ੧੪੨੮)

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*

(ਅੰਗ ੧੪੨੮)

ਤੇ ਜਿਸਦੇ ਮਨ ਵਿਚ ਹੈ-

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੮)

ਕਹਿੰਦੇ ਹਨ ਕਿ ਉਸਦੇ ਵਿਚ ਤੇ ਪ੍ਰਮਾਤਮਾ ਵਿਚ ਕੋਈ ਅੰਤਰ ਨਹੀਂ। ਹਜ਼ੂਰ ਨੇ ਬਾਣੀ ਵਿਚ ਮੇਹਰ ਕੀਤੀ ਅਤੇ ਕਾਇਆ ਤੇ ਆਤਮਾ ਦਾ ਸੰਵਾਦ ਕਰਾਇਆ। ਇਕ ਦਿਨ ਕਾਇਆ ਨੇ ਇਕਾਂਤ ਵਿਚ ਬੈਠੀ ਨੇ ਆਤਮਾ ਨਾਲ ਗੱਲਾਂ ਕੀਤੀਆਂ। ਰੱਬ ਮੇਹਰ ਕਰੇ ਘੱਟੋ

ਘੱਟ ਕਿਸੇ ਨੂੰ ਗੱਲ ਕਰਨ ਦੀ ਜਾਚ ਆ ਜਾਏ। ਜੀਊਂਦੇ ਜੀਅ ਆਤਮਾ ਨੂੰ ਕਿਹੜਾ ਪੁੱਛਦਾ ਹੈ ਭਾਈ। ਸਰੀਰ ਨੂੰ ਪੁੱਛਿਆ ਜਾਂਦਾ ਹੈ। ਸਰੀਰ ਨੂੰ ਸਵਾਰਿਆ ਜਾਂਦਾ ਹੈ। ਆਤਮਾ ਦੀ ਗੱਲ ਤਾਂ ਕਰੋੜਾਂ ਵਿਚੋਂ ਇਕ ਅੱਧਾ ਹੀ ਕਰਦਾ ਹੈ, ਨਹੀਂ ਤਾਂ ਸਰੀਰ ਦੇ ਹੀ ਸਾਰੇ ਸੁੱਖ ਹਨ।

ਜਦੋਂ ਕੋਈ ਅੰਦਰ ਦੀ ਗੱਲ ਕਰਨ ਲੱਗਦਾ ਹੈ, ਤਾਂ ਉਪਰਲੇ ਪਾਣੀ ਵਿਚ ਤਰਦੇ ਹੋਏ ਅਗਿਆਨੀ ਬੰਦੇ ਕਦੀ ਨਹੀਂ ਮੰਨਦੇ ਕਿ ਮਰਜੀਵੜੇ ਸਮੁੰਦਰ ਦੀ ਤਹਿ ਵਿਚ ਡੁੱਬ ਕੇ ਕੀਮਤੀ ਮੋਤੀ ਵੀ ਕੱਢ ਸਕਦੇ ਹਨ, ਕਿਉਂਕਿ ਉਹਨਾਂ ਨੇ ਦੇਖੀਆਂ ਹੀ ਲਹਿਰਾਂ ਹਨ। ਲਹਿਰਾਂ ਦੇਖਣ ਵਾਲਾ ਕਹੇਗਾ ਝੂਠ ਬੋਲਦਾ ਹੈ। ਉਸਨੂੰ ਕਹਿ ਕਮਲਿਆ, ਤੂੰ ਸਮੁੰਦਰ ਚੀਰ ਕੇ ਥੱਲੇ ਜਾ ਤਾਂ ਸਹੀ, ਥੱਲੇ ਹੀਰੇ ਹਨ। ਇਸ ਅੰਦਰ ਦੇ ਤਲ 'ਤੇ ਜਿਉਂ ਜਿਉਂ ਝੁਕਾਂਗੇ, ਪਿਆਰਿਉ! ਜਦੋਂ ਸਿਮਰਨ ਕਰਨ ਤੁਸੀਂ ਬੈਠਦੇ ਹੋ ਤਾਂ ਇਹ ਸਭ ਕੁਝ ਅੰਦਰੋਂ ਨਿਕਲਦਾ ਹੈ। ਐਵੇਂ ਬੰਦਾ ਬਾਹਰ ਆ ਕੇ ਝੂਠ ਬੋਲੀ ਜਾਏ ਕਿ ਨਹੀਂ। ਹਰ ਬੰਦੇ ਦੇ ਵਾਸ਼ਨਾ ਦੇ ਫੁਰਨੇ ਵੀ ਸਾਹਮਣੇ ਆਉਂਦੇ ਹਨ। ਕਈ ਵਾਰੀ ਜੱਪ ਤੱਪ ਕਰਦਿਆਂ ਕਰਦਿਆਂ ਆਪਣੇ ਗੁਰੂ ਪ੍ਰਤੀ ਵੀ ਇਹੋ ਜਿਹੇ ਫੁਰਨੇ ਉੱਠਦੇ ਹਨ। ਕਈ ਵਾਰੀ ਬੰਦਾ ਮੱਥੇ 'ਤੇ ਹੱਥ ਮਾਰਨ ਲੱਗ ਪੈਂਦਾ ਹੈ ਕਿ ਮਨਾ ਪਾਪੀਆ ! ਕਿਹੜੇ ਫੁਰਨੇ ਗੁਰੂ ਲਈ ਪੈਦਾ ਕਰੀ ਬੈਠਾ ਹੈਂ? ਇਹ ਤਾਂ ਉੱਠਦੇ ਹਨ ਕਿਉਂਕਿ ਪਹਿਲਾਂ ਕੰਨਾਂ ਨਾਲ ਸੁਣੇ ਹਨ। ਅਸ਼ਰਧਾ ਦੀਆਂ ਗੱਲਾਂ ਸੁਣੀਆਂ, ਅੰਦਰ ਬੈਠੀਆਂ। ਪਰ ਜਿਉਂ ਜਿਉਂ ਬੰਦਾ ਅੰਦਰ ਅਭਿਆਸ ਕਰਦਾ ਹੈ, ਤਿਉਂ ਤਿਉਂ ਅੰਤਰੀਵੇ ਪਲ 'ਤੇ ਉਤਰਦਾ ਹੈ। ਤਿਉਂ ਤਿਉਂ ਆਤਮਾ ਦੇ ਬਿਲਕੁਲ ਨੇੜੇ ਹੁੰਦਾ ਹੈ। ਫਿਰ ਉਥੇ ਰੱਬ ਨਾਲ ਵੀ ਗੱਲਾਂ ਕਰਦਾ ਹੈ।

ਗੁਰੂ ਸਾਹਿਬ ਕਹਿੰਦੇ ਹਨ ਕਿ ਮੈਂ ਕਾਇਆ ਨੂੰ ਆਤਮਾ ਨਾਲ ਗੱਲਾਂ ਕਰਦੇ ਦੇਖਿਆ ਹੈ। ਅਸੀਂ ਕਹਿੰਦੇ ਹਾਂ ਕਿ ਮੇਰਾ ਸਰੀਰ, ਮੇਰੇ ਹੱਥ, ਮੇਰੀਆਂ ਅੱਖਾਂ, ਮੇਰੇ ਪੈਰ, ਇਹ ਕੌਣ ਜਿਹੜਾ ਕਹਿੰਦਾ ਪਿਆ ਹੈ ਮੇਰੇ? ਮੇਰਾ ਹੋਰ ਹੈ ਤੇ ਸਰੀਰ ਹੋਰ ਹੈ। ਅਜੇ ਉਹ ਮੇਰਾ ਮੇਰਾ ਕਹਿੰਦਾ ਹੈ, ਕਿਉਂਕਿ ਹਉਮੈ ਦੇ ਪਰਦੇ ਥੱਲੇ ਹੈ। ਜਿਉਂ ਜਿਉਂ ਤਹਿ ਲਾਹੋਗੇ ਤੇ ਇਕ ਦਿਨ ਨਿਕਲੇਗਾ, ਇਹ ਮੇਰਾ ਨਹੀਂ ਸੀ ਇਹ ਤੇਰਾ ਸਰੀਰ ਹੈ। ਜਿਥੋਂ ਤੇਰਾ ਨਿਕਲਦਾ ਹੈ, ਉਸ ਤੱਲ 'ਤੇ ਸਿੱਖ ਨੇ ਪਹੁੰਚਣਾ ਹੈ। ਜਿੰਨਾ ਬਾਹਰ ਨਾਲ ਵਰਤਣ ਵਿਹਾਰ ਹੈ, ਉੱਨਾ ਖਿੰਡਾਉ ਬਣਿਆ ਰਹਿੰਦਾ ਹੈ। ਇਕ ਵਾਰੀ ਅੰਦਰੋਂ ਚੱਲ ਪਉ ਫਿਰ ਬਾਹਰ ਜਿਵੇਂ ਮਰਜ਼ੀ ਚੱਲੋ। ਸਿਰਫ਼ ਅੰਦਰ ਨੂੰ ਚਲਾਉਣ ਲਈ ਟਿਕਾਅ ਚਾਹੀਦਾ ਹੈ। ਜਿੰਨਾ ਵੱਡਾ ਗੁਰੂ ਗ੍ਰੰਥ ਸਾਹਿਬ ਦਾ ਖ਼ਜ਼ਾਨਾ ਹੈ, ਜੇ ਕਿਸੇ ਨੇ ਇਸਦੀ ਵਿਆਖਿਆ ਕੀਤੀ ਹੈ ਤਾਂ ਉਹ ਹੱਥਾਂ 'ਤੇ ਗਿਣੇ ਜਾ ਸਕਦੇ ਹਨ ਜਿਨ੍ਹਾਂ ਨਾਮ ਦੀ ਰੂਹਾਨੀਅਤ ਨੂੰ ਰੱਖਕੇ ਵਿਆਖਿਆ ਕੀਤੀ। ਅੱਖਰੀ ਅਰਥ, ਬਾਹਰ ਦੀਆਂ ਗੱਲਾਂ ਸਾਰੇ ਕਰੀ ਜਾਂਦੇ ਹਨ।

ਕਾਇਆ ਆਤਮਾ ਨੂੰ ਕਹਿੰਦੀ ਹੈ ਕਿ ਦੇਖੋ ਲੋਕਾਂ ਨੂੰ ਭਾਵੇਂ ਜਾਣਕਾਰੀ ਨਹੀਂ, ਪਰ ਮੈਂ ਤੁਹਾਡੇ ਨਾਮ ਥੱਲੇ ਸੁੱਖ ਭੋਗਦੀ ਪਈ ਹਾਂ। ਆਤਮਾ ਦੀ ਖ਼ੁਰਾਕ ਪ੍ਰਮਾਤਮਾ ਦੀ ਭਜਨ

ਬੰਦਗੀ ਹੈ। ਕਹਿਣ ਲੱਗੀ ਦੇਖੋ ਤੁਹਾਡੇ ਕਰਕੇ ਮੈਂ ਤੁਰੀ ਫਿਰਦੀ ਹਾਂ, ਤੁਹਾਨੂੰ ਕੋਈ ਭੋਜਨ ਨਹੀਂ ਦਿੰਦਾ। ਤੁਹਾਡੇ ਕਰਕੇ ਮੇਰੀ ਕੀਮਤ ਹੈ। ਇਕ ਮੈਂ ਤੁਹਾਡੇ ਤੋਂ ਬਚਨ ਲੈਣਾ ਹੈ ਕਿ ਤੁਸੀਂ ਮੈਨੂੰ ਕਦੀ ਵੀ ਛੱਡ ਕੇ ਨਾ ਜਾਇਉ। ਆਤਮਾ ਕਹਿੰਦਾ ਹੈ, ਗੱਲ ਸੁਣ ਮੈਂ ਜਿਹੜਾ ਕੋਲ ਆਇਆ ਹਾਂ, ਜੇ ਮੈਂ ਇਸ ਤਰ੍ਹਾਂ ਬੈਠਣ ਲੱਗ ਪਵਾਂ ਤਾਂ ਬਸ ਮੈਂ ਗਿਆ। ਕਹਿੰਦਾ ਮੈਂ ਕਿਸੇ ਦੇ ਹੁਕਮ ਦਾ ਬੱਧਾ ਆਇਆ ਹਾਂ। ਤੇਰੇ ਵਰਗੇ ਪਤਾ ਨਹੀਂ ਮੈਂ ਕਈ ਕੱਪੜੇ ਬਦਲ ਬਦਲ ਕੇ ਪਚੁੰਚਿਆ ਹਾਂ। ਸੱਦਾ ਆਇਆ ਤਾਂ ਚੱਲਾ ਜਾਣਾ ਹੈ। ਮੈਂ ਜਿਸ ਦਿਨ ਜਾਣਾ ਹੈ ਤੈਨੂੰ ਦੱਸ ਕੇ ਵੀ ਨਹੀਂ ਜਾਣਾ। ਗੁਰੂ ਸਾਹਿਬ ਕਹਿੰਦੇ ਹਨ ਕਿ ਆਤਮਾ ਨੇ ਸੱਚ ਕਿਹਾ ਹੈ। ਕਾਇਆ ਨੇ ਸੋਚਿਆ ਕਿ ਮਜ਼ਾਕ ਕਰਦਾ ਹੈ, ਕਿਉਂਕਿ ਅੰਤਰਮੁਖੀ ਬਿਰਤੀ ਨਹੀਂ। ਕਹਿਣ ਲੱਗੀ ਮਜ਼ਾਕ ਕਰਦੇ ਹਨ, ਛੱਡ ਕੇ ਕਿੱਥੇ ਜਾਣਾ ਹੈ। ਮੈਂ ਫੜ ਕੇ ਰੱਖਿਆ ਹੈ ਆਪਣੇ ਪਿੰਜਰ ਵਿਚ। ਜਿੰਨੀ ਦੇਰ ਤੱਕ ਆਤਮਾ ਪਿੰਜਰੇ ਵਿਚ ਹੈ ਉਦੋਂ ਇਸਦੇ ਕੋਲ ਤਾਕਤ ਪੂਰੀ ਨਹੀਂ ਰਹਿੰਦੀ। ਜਦੋਂ ਰੂਹ ਪਿੰਜਰੇ ਨੂੰ ਤੋੜਦੀ ਹੈ ਤਾਂ ਉਦੋਂ ਇੰਨੀ ਸ਼ਕਤੀ ਆ ਜਾਂਦੀ ਹੈ ਕਿ ਸੈਂਕੜੇ ਬੰਦੇ ਵੀ ਰੂਹ ਨੂੰ ਫੜ ਕੇ ਪਿੰਜਰੇ ਵਿਚ ਨਹੀਂ ਪਾ ਸਕਦੇ। ਪਿੰਜਰੇ ਵਿਚ ਰਹਿ ਕੇ ਤਾਂ ਤਾਕਤ ਘੱਟ ਹੈ ਕਿਉਂਕਿ ਅੱਖਾਂ ਹਨ, ਕੰਨ ਹਨ, ਤਾਕਤ ਖਿੰਡੀ ਪਈ ਹੈ।

ਇਕ ਬਜ਼ੁਰਗ ਮਰੇ ਤਾਂ ਇਹ ਨਾ ਸਮਝੋ ਕਿ ਉਸਦਾ ਤਨ ਬੁਢੇਪੇ ਵਿਚ ਹੈ। ਰੂਹ ਬੁਢੇਪੇ ਵਿਚ ਨਹੀਂ। ਰੂਹ ਨਿਕਲੇਗੀ ਤਾਂ ਹਜ਼ਾਰਾਂ ਬੰਦਿਆਂ ਦਾ ਮੁਕਾਬਲਾ ਕਰ ਸਕਦੀ ਹੈ। ਸਾਹਿਬ ਕਹਿੰਦੇ ਹਨ ਕਿ ਉਹ ਘੜੀ ਆ ਗਈ। ਆਗਿਆ ਆ ਗਈ ਆਤਮਾ ਨੂੰ ਕਿ ਛੱਡ ਦੇ ਇਸ ਕਾਇਆ ਨੂੰ। ਬਸ, ਉਸਨੇ ਇਹ ਥੋੜੀ ਕਿਹਾ ਕਿ ਅੱਧੀ ਰਾਤ ਹੈ, ਮੈਂ ਨਹੀਂ ਜਾਣਾ। ਹੁਣ ਜਿਹੜਾ ਆਉਂਦਾ ਸੀ ਉਹ ਕਹਿੰਦਾ ਹੈ, ਲੱਕੜਾਂ ਦਾ ਪ੍ਰਬੰਧ ਹੋ ਗਿਆ ਹੈ, ਕੱਫਨ ਦਾ ਪ੍ਰਬੰਧ ਹੋ ਗਿਆ ਹੈ। ਕਹਿੰਦੇ ਹਨ ਮੈਂ ਇਸ ਕਾਇਆ ਦੇ ਕੋਲ ਖਲੋ ਕੇ ਹੱਸਿਆ, ਝੱਲੀਏ। ਜਿਸ ਕਰਕੇ ਤੇਰੀ ਕੀਮਤ ਸੀ, ਉਸਦੇ ਹੁੰਦਿਆਂ ਕਿਤੇ ਉਸਦੇ ਨਾਲ ਜੁੜਕੇ ਉਸਨੂੰ ਪਹਿਚਾਣ ਲੈਂਦੀ ਤਾਂ ਭੱਲੀਏ ਉਸ ਆਤਮਾ ਦਾ ਵੀ ਉਦਾਰ ਹੋ ਜਾਂਦਾ।

ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਦੇਖਿਆ ਫਿਰ ਜਿਹੜੇ ਜਾਂਦੇ ਪਏ ਸਨ,

*ਮਨ ਬੈਰਾਗੁ ਭਇਆ*

ਮਨ ਵਿਚ ਉਦਾਸੀ ਆ ਗਈ। ਕਿਸਦਾ? ਕਹਿਣ ਲੱਗੇ

*ਦਰਸਨੁ ਦੇਖਣੈ ਕਾ ਚਾਉ॥*

ਪਿਆਰੇ ਪ੍ਰਭੂ ਦੇ ਦਰਸ਼ਨ ਕਰਨ ਦਾ ਚਾਅ ਆ ਗਿਆ।

*ਧੰਨੁ ਸੁ ਤੇਰਾ ਥਾਨੁ॥ ੧॥ ਰਹਾਉ॥*

ਤੇਰਾ ਥਾਂ ਧੰਨ ਹੈ ਮੇਰੇ ਪਿਆਰੇ ਪ੍ਰੀਤਮ, ਜਿੱਥੇ ਤੂੰ ਵੱਸਦਾ ਪਿਆ ਹੈਂ। ਪਿਆਰਿਉ! ਉਹ ਸਰੀਰ ਵੀ ਧੰਨ ਹੁੰਦੇ ਹਨ ਜਿਨ੍ਹਾਂ ਵਿਚ ਪ੍ਰਮਾਤਮਾ ਵੱਸਦਾ ਹੈ। ਆਤਮਾ ਕਿਸੇ ਕਿਸੇ ਦੀ

ਜਾਗਦੀ ਹੈ। ਸ਼ਮਸ਼ਾਨ ਭੂਮੀ ਵਿਚ ਬੈਠੇ ਹੋਏ ਸੱਜਣ ਉਹਨਾਂ ਨੂੰ ਤੁਸੀਂ ਦੇਖੋ ਕਦੀ ਕਿਸੇ ਜਵਾਨ ਨੂੰ ਦੇਖ ਕੇ ਰੋਏ ਨਹੀਂ। ਬੱਚੇ ਨੂੰ ਦੇਖਕੇ ਰੋਏ ਨਹੀਂ। ਸਿਰਫ਼ ਉਹਨਾਂ ਦਾ ਮਤਲਬ ਇੰਨਾ ਹੈ ਕਿ ਇਸਨੂੰ ਕੱਪੜੇ ਕਿਹੋ ਜਿਹੇ ਪਾਏ ਹਨ, ਮੈਨੂੰ ਕਿੰਨੀਆਂ ਲੋਈਆਂ ਦੇਣਗੇ। ਅਸੀਂ ਵੀ ਕਦੀ ਨਹੀਂ ਦੇਖਦੇ, ਬੱਚਾ ਮਰਿਆ ਚਾਹੇ ਨੌਜਵਾਨ ਸਾਡੀ ਭੇਟਾ ਕਿੰਨੀ ਹੋਣੀ ਹੈ।

ਐਮਨਾਬਾਦ ਨੂੰ ਅੱਗ ਲੱਗੀ। ਬਾਬੇ ਦਾ ਕੋਈ ਰਿਸ਼ਤੇਦਾਰ ਨਹੀਂ, ਪਰ ਲੱਗੀ ਹੋਈ ਅੱਗ ਦੇਖਕੇ ਕਹਿੰਦਾ ਹੈ-

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*

(ਅੰਗ ੩੬੦)

ਆਪਣੇ ਮਰਨ ਦਾ ਜਿਹੜਾ ਬੈਰਾਗ ਹੈ, ਇਹ ਦੂਜੇ ਦੀ ਮੌਤ ਨੂੰ ਸਮਝ, ਫਿਰ ਰੱਬ ਨੂੰ ਮਿਲ ਸਕੇਂਗਾ।

*ਜਿਚਰੁ ਵਸਿਆ ਕੰਤੁ ਘਰਿ*

ਜਿੰਨੀ ਦੇਰ ਤੱਕ ਆਤਮਾ ਪਤੀ ਸਰੀਰ ਰੂਪੀ ਘਰ ਵਿਚ ਹੈ,

*ਜੀਉ ਜੀਉ ਸਭਿ ਕਹਾਤਿ॥*

ਜੀਉ ਦਾ ਅਰਥ ਹੈ ਜੀ ਆਇਆਂ ਨੂੰ। ਪਰ ਬੰਦਾ ਮਰ ਜਾਏ ਤੇ ਮਰਨ ਤੋਂ ਬਾਅਦ ਕਿਸੇ ਭੈਣ ਨੇ ਜਾਂ ਭਰਾ ਨੇ ਕਿਹਾ ਹੈ ਕਿ ਜੋ ਮਰ ਗਿਆ ਹੈ ਤਾਂ ਚਾਰ ਦਿਨ ਸਾਡੇ ਪਲੰਘ 'ਤੇ ਪਾ ਦਿਉ। ਕਹਿਣ ਲੱਗੇ ਦੁਹਾਈ ਰੱਬ ਦੀ, ਮਰਨ ਤੋਂ ਬਾਅਦ ਸੁਪਨੇ ਵਿਚ ਵੀ ਮਿਲ ਗਿਆ ਤਾਂ ਸਵੇਰੇ ਦੇਗ ਲੈ ਕੇ ਆ ਜਾਣਗੇ ਕਿ ਬਾਬਾ ਜੀ ਅਰਦਾਸ ਕਰੋ, ਅੱਜ ਸੁਪਨੇ ਵਿਚ ਕਿਉਂ ਆਏ।

*ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ॥ ੨॥*

ਫਿਰ ਪਤਾ ਹੈ ਕੀ ਹੋਵੇਗਾ? ਕੋਈ ਤੇਰੀ ਬਾਤ ਨਹੀਂ ਪੁੱਛੇਗਾ। ਇਸ ਤੋਂ ਅੱਗੇ ਜਿਹੜੀ ਤੁੱਕ ਹੈ ਇਸ ਵਿਚ ਦੇਹ ਤੇ ਆਤਮਾ ਨੂੰ ਕਿਹਾ ਹੈ। ਕਹਿਣ ਲੱਗੇ-

*ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥*

ਇਸ ਪੇਕੇ ਘਰ ਵਿਚ, ਇਸ ਜਿਸਮ ਵਿਚ ਰਹਿੰਦਿਆਂ ਆਤਮਾ ਤੂੰ ਸੇਵ ਲੈ ਉਸ ਮਾਲਕ ਨੂੰ। ਸਹੁਰੇ ਘਰ ਜਾ ਕੇ ਸੁੱਖੀ ਵੱਸੇਂਗੀ। ਜਿਨ੍ਹਾਂ ਨੇ ਇਸ ਪੇਕੇ ਘਰ ਵਿਚ ਰਹਿੰਦਿਆਂ, ਕੀਰਤਨ ਸੁਣਦਿਆਂ, ਬਾਣੀ ਸੁਣਦਿਆਂ ਅਰਦਾਸ ਕਰਕੇ ਕਹਿ ਦਿੱਤਾ ਗੁਰੂ ਪਿਤਾ ਜੀ!

*ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥*
*ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥*
*ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥*

*ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥*

(ਅੰਗ ੭੮)

ਪਿਆਰਿਉ! ਉਹ ਖਸਮ ਦੇ ਦਰ 'ਤੇ ਪ੍ਰਵਾਨ ਹੁੰਦੇ ਹਨ। ਕਿਵੇਂ ਸੇਵ?

*ਗੁਰ ਮਿਲਿ ਚਜੁ ਅਚਾਰੁ ਸਿਖੁ*

ਗੁਰੂ ਜੀ ਨੂੰ ਮਿਲ ਤੇ ਗੁਰਮੁਖਾਂ ਵਾਲਾ ਚੱਜ ਆਚਾਰ ਸਿਖ, ਗੁਰਮੁਖਾਂ ਵਾਲੀ ਕਰਨੀ ਸਿਖ। ਫਿਰ ਚੇਤੇ ਰੱਖੀਂ

*ਤੁਧੁ ਕਦੇ ਨ ਲਗੈ ਦੁਖੁ॥ ੩॥*

ਤੈਨੂੰ ਕਦੀ ਵੀ ਮੌਤ ਦਾ, ਜਾਣ ਦਾ ਦੁੱਖ ਨਹੀਂ ਲੱਗੇਗਾ। ਬਾਬਾ ਜੀ ਕਹਿੰਦੇ ਹਨ-

*ਸਭਨਾ ਸਾਹੁਰੈ ਵੰਞਣਾ*

ਸਾਰਿਆਂ ਨੇ ਜਾਣਾ ਹੈ। ਕਿਹੜਾ ਜਿਹੜਾ ਕਹਿੰਦਾ ਹੈ ਮੈਂ ਨਹੀਂ ਜਾਣਾ? ਪਹਿਲੇ ਜਿਹੜੇ ਬੈਠੇ ਰਹੇ ਹਨ। ਵਿਗਿਆਨਕ ਤਾਂ ਕਹਿੰਦੇ ਹਨ ਜਿਸ ਧਰਤੀ 'ਤੇ ਅਸੀਂ ਪੈਰ ਰੱਖਦੇ ਹਾਂ, ਇਥੇ ਬਾਰ੍ਹਾਂ ਬਾਰ੍ਹਾਂ ਬੰਦੇ ਮਰ ਚੁੱਕੇ ਹਨ ਪਹਿਲਾਂ, ਇਕ ਇਕ ਪੈਰ ਥੱਲੇ। ਜੇ ਰੂਹਾਨੀਅਤ ਵਾਲ਼ੇ ਸੰਤ ਨੂੰ ਪੁੱਛੋ, ਕਹਿੰਦੇ ਹਨ-

*ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥*
*ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥*

(ਅੰਗ ੪੮੮)

ਕਈ ਬੈਠ ਕੇ ਤੁਰ ਗਏ।

*ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥*

ਮੁਕਲਾਵੇ ਸਾਰਿਆਂ ਦੇ ਤੁਰਨੇ ਹਨ।

*ਨਾਨਕ ਧੰਨੁ ਸੋਹਾਗਣੀ*

ਉਹ ਭਾਗਾਂ ਵਾਲਾ ਬੰਦਾ ਹੈ, ਉਹ ਭਾਗਾਂ ਵਾਲੀ ਜੀਵ-ਇਸਤਰੀ ਹੈ,

*ਜਿਨ ਸਹ ਨਾਲਿ ਪਿਆਰੁ॥ ੪॥ ੨੩॥ ੯੩॥*

ਜਿਸਦਾ ਸਹੁਰੇ ਘਰ ਜਾਂਦਿਆਂ ਪਤੀ ਨਾਲ ਪਿਆਰ ਬਣ ਜਾਏ, ਸਾਈਂ ਨਾਲ ਪਿਆਰ ਬਣ ਜਾਏ, ਵਾਹਿਗੁਰੂ ਜੀ ਨਾਲ ਪਿਆਰ ਬਣ ਜਾਏ। ਗੁਰਮੁਖੋ! ਇਸ ਸ਼ਬਦ ਨੂੰ ਜ਼ਿੰਦਗੀ ਵਿਚ ਉਤਾਰ ਲਈਏ। ਫਿਰ ਦੇਖੋ, ਕਥਾ ਅਸੀਂ ਰੋਜ਼ ਕਰੀ ਜਾਂਦੇ ਹਾਂ ਅਤੇ ਤੁਸੀਂ ਸੁਣਦੇ ਵੀ ਪਏ ਹੋ, ਪਰ ਤਬਦੀਲੀ ਕਿਉਂ ਨਹੀਂ? ਕਿਉਂਕਿ ਇਸਨੂੰ ਅਨੁਭਵ ਵਿਚ ਨਹੀਂ ਦੇਖਦੇ ਕਿ ਮੈਂ ਮਰਨਾ ਹੈ। ਬਾਹਰ ਨਿਕਲਦੇ ਹਾਂ ਤਾਂ ਪੁੱਤਰ, ਧੀਆਂ, ਘਰ ਦਾ ਸੁੱਖ, ਫਿਰ ਸੋਚਦੇ ਹਾਂ

ਨਹੀਂ। ਮੈਂ ਇਕ ਦਿਨ ਬੇਨਤੀ ਕੀਤੀ ਸੀ ਮੌਤ ਕਦੀ ਕਿਸੇ ਬੰਦੇ ਨੂੰ 100 ਸਾਲ ਬਾਅਦ ਨਹੀਂ ਆਉਂਦੀ। ਮੌਤ ਹਰ ਖਿਨ ਆਉਂਦੀ ਹੈ। ਉਦਾਹਰਣ ਦੇ ਤੌਰ 'ਤੇ ਅਸੀਂ ਦਿੱਲੀ ਜਾਣਾ ਹੈ। ਛੇ ਘੰਟੇ ਦਾ ਸਮਾਂ ਬਾਈ ਰੋਡ ਲੱਗੇਗਾ, ਪਰ ਚੇਤੇ ਰੱਖਿਉ ਪਹੁੰਚ ਛੇ ਘੰਟੇ ਦੀ ਹੈ, ਸਫ਼ਰ ਤਾਂ ਉਦੋਂ ਹੀ ਘੱਟਣ ਲੱਗ ਪਿਆ ਸੀ ਜਦੋਂ ਇਸ ਸ਼ਹਿਰ ਨੂੰ ਛੱਡ ਕੇ ਬਾਹਰ ਨਿਕਲ ਗਏ ਸਾਂ। 100 ਸਾਲ ਵਿਚ ਤਾਂ ਮਰਨ ਦੀ ਪ੍ਰਕਿਰਿਆ ਪੂਰੀ ਹੁੰਦੀ ਹੈ। ਮੌਤ ਤਾਂ ਉਦੋਂ ਹੀ ਹੋਈ ਸੀ ਜਦੋਂ ਮਾਂ ਦੀ ਕੁੱਖ ਵਿਚੋਂ ਜਨਮ ਲੈ ਕੇ ਪਹਿਲਾ ਸਾਹ ਬਾਹਰ ਕੱਢ ਦਿੱਤਾ। ਉਦੋਂ ਸਫ਼ਰ ਸ਼ੁਰੂ ਹੋ ਗਿਆ ਤੇ ਘੱਟਣ ਲੱਗ ਗਿਆ। 10 ਮੀਲ ਘਟਿਆ, 20 ਮੀਲ ਘਟਿਆ। ਇਕ ਸਾਹ ਘੱਟਿਆ, ਮੌਤ ਸ਼ੁਰੂ ਹੋ ਗਈ। ਜਦੋਂ ਅੰਤਲਾ ਸਾਹ ਨਿਕਲਿਆ ਤੇ ਘਰਦਿਆਂ ਨੇ ਕਿਹਾ ਅੱਜ ਪੂਰਾ ਹੋ ਗਿਆ। ਗੁਰੂ ਸਾਹਿਬ ਕਹਿੰਦੇ ਹਨ ਕਿ ਮੌਤ ਨੇੜੇ ਹੈ। ਪ੍ਰਮਾਤਮਾ ਦੀ ਯਾਦ ਵਿਚ ਜੁੜ। ਜੇ ਅੰਦਰੋਂ ਪੁਕਾਰਾਂਗੇ ਤਾਂ ਪਿਆਰੇ ਨਾਲ ਪਿਆਰ ਬਣੇਗਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਜੇਹਾ ਬੀਜੈ ਸੋ ਲੁਣੈ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥੭॥*

(ਅੰਗ ੧੩੪)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੋਭਾਏਮਾਨ ਗੁਰੂ ਪਿਆਰੇ ਸਤਿਸੰਗੀ ਜਨੋਂ! ਅੱਜ ਬਾਰਹਮਾਹ ਦੀ ਇਸ ਅੰਮ੍ਰਿਤ ਬਾਣੀ ਵਿਚੋਂ ਆਪ ਜੀ ਨੇ ਛੇਵੇਂ ਮਹੀਨੇ ਦ ਪਾਠ ਸਰਵਨ ਕੀਤਾ ਹੈ। ਇਸ ਮਹੀਨੇ ਦਾ ਵਿਚਾਰ ਕਰਨ ਲਈ ਤਿੰਨ ਗੱਲਾਂ ਅਸੀਂ ਪਹਿਲਾਂ ਜ਼ਰੂਰ ਸਮਝ ਲਈਏ।

ਪਹਿਲੀ ਗੱਲ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਭਾਦੋਂ ਦੇ ਮਹੀਨੇ ਭਰਮ ਵਿਚ ਭੁੱਲੀਆਂ ਹੋਈਆਂ ਜੀਵ-ਇਸਤਰੀਆਂ ਜਿਨ੍ਹਾਂ ਨੇ ਆਪਣੇ ਪ੍ਰਭੂ ਨੂੰ ਤਿਆਗ ਕੇ ਦੂਜੇ ਨਾਲ ਹੇਤ ਕੀਤਾ। ਦੂਜੇ ਹੇਤ ਤੋਂ ਮੁਰਾਦ ਹੈ ਕਿ ਪ੍ਰਮਾਤਮਾ ਦੀ ਬੰਦਗੀ ਛੱਡ ਕੇ ਕੇਵਲ ਪਦਾਰਥਾਂ ਨੂੰ ਸਭ ਕੁਝ ਸਮਝ ਲਿਆ ਹੈ। ਇਹ ਮਨ ਵਿਚ ਭਰਮ ਪਾਲ ਲਿਆ ਹੈ ਕਿ ਜੋ ਕੁਝ ਸਾਨੂੰ ਸੰਸਾਰ ਵਿਚ ਦਿੱਸਦਾ ਹੈ, ਹਰ ਚੀਜ਼ ਨੇ ਸਦੀਵ ਕਾਲ ਮੇਰੇ ਨਾਲ ਰਹਿਣਾ ਹੈ। ਭਰਮ ਵਿਚ ਪੈ ਗਈ ਜੀਵ-ਇਸਤਰੀ। ਇਸਨੇ ਭਾਦਰੋਂ ਦੇ ਮਹੀਨੇ ਵਿਚ ਸਾਈਂ ਨੂੰ ਛੱਡਕੇ ਦੂਜੇ ਨਾਲ ਹੇਤ ਕੀਤਾ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਭਾਵੇਂ ਉਹ ਇਸਤਰੀ ਲੱਖਾਂ ਸ਼ਿੰਗਾਰ ਕਰਦੀ ਰਹੇ ਪਰ

ਜਿਸਨੇ ਆਪਣੇ ਅੰਦਰੋਂ ਪਿਆਰੇ ਪਤੀ ਨੂੰ ਤਿਆਗ ਦਿੱਤਾ ਹੈ, ਉਸਦੇ ਬਾਹਰ ਦੇ ਸ਼ਿੰਗਾਰ ਕਿਸੇ ਵੀ ਅਰਥ ਨਹੀਂ। ਉਸਦਾ ਬਾਹਰ ਦਾ ਸ਼ਿੰਗਾਰ ਵੀ ਉਸਦੇ ਵਾਸਤੇ ਕਈ ਵਾਰੀ ਦੁੱਖਦਾਈ ਬਣ ਜਾਂਦਾ ਹੈ।

ਪਹਿਲੀ ਗੱਲ ਇਹ ਹੈ ਕਿ ਇਹ ਭਰਮ ਵਿਚ ਪੈ ਗਈ। ਦੂਸਰਾ ਇਸਦੇ ਵਿਚ ਨੁਕਤਾ ਇਹ ਹੈ ਕਿ ਜਿਨ੍ਹਾਂ ਲੋਕਾਂ ਦੇ ਪਿੱਛੇ ਇਸਨੇ ਪ੍ਰਮਾਤਮਾ ਨੂੰ ਭੁਲਾਇਆ ਹੈ, ਧਨ ਸੀ, ਪੁੱਤਰ ਸੀ, ਪਦਾਰਥ ਸਨ, ਦੁਨੀਆਂ ਦੇ ਲੋਕ ਸਨ, ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਜਿਸ ਵੇਲੇ ਇਸਦੀ ਦੇਹ ਵਿਚੋਂ ਪ੍ਰਾਣ ਨਿਕਲੇ, ਤੇ ਉਸੇ ਵੇਲੇ ਜਿਹੜੇ ਅਤਿ ਦੇ ਨਜ਼ਦੀਕੀ ਲੋਕ ਸਨ, ਉਹ ਵੀ ਇਸਦਾ ਸਾਥ ਛੱਡ ਕੇ ਪਿੱਛੇ ਹੋ ਗਏ ਤੇ ਸਾਰਿਆਂ ਨੇ ਇਕ ਜ਼ਬਾਨ ਹੋ ਕੇ ਸ਼ਬਦ ਕਹਿ ਦਿੱਤੇ ਕਿ ਇਹ ਤਾਂ ਪ੍ਰੇਤ ਬਣ ਗਿਆ ਹੈ। ਪ੍ਰੇਤ ਦਾ ਅੱਖਰੀ ਅਰਥ ਹੈ, ਮਰ ਗਿਆ ਹੈ। ਇਸਨੂੰ ਦੇਖਕੇ ਹੁਣ ਡਰ ਲੱਗਦਾ ਹੈ। ਅਗਲੀ ਕ੍ਰਿਪਾ ਕੀਤੀ, ਕਹਿੰਦੇ ਹਨ, ਜਦੋਂ ਬੰਦੇ ਦੀ ਜਿੰਦ ਨਿਕਲੀ ਤੇ ਪ੍ਰਾਣ ਇੰਨੇ ਮੁਸ਼ਕਿਲ ਨਿਕਲੇ ਕਿ ਸਾਰਾ ਤਨ ਕੰਬਣ ਲੱਗ ਪਿਆ, ਹੱਥ ਆਪਣੇ ਆਪ ਮੁੜਨ ਲੱਗ ਪਏ। ਜਿਸ ਸਰੀਰ ਦੇ ਖ਼ੂਨ ਦਾ ਰੰਗ ਲਾਲ ਸੀ, ਇਸ ਮੌਤ ਨੇ ਬੰਦੇ ਨੂੰ ਲਾਲ ਤੋਂ ਚਿੱਟਿਆਂ ਕਰ ਦਿੱਤਾ। ਉਸਦੇ ਖ਼ੂਨ ਦਾ ਰੰਗ ਚਿੱਟਾ ਹੋ ਗਿਆ।

ਗੁਰੂ ਸਾਹਿਬ ਨੇ ਇਕ ਤੀਜੀ ਗੱਲ ਸਾਨੂੰ ਕਮਾਉਣ ਵਾਸਤੇ ਕਹੀ ਕਿ ਤੂੰ ਜਿਹੜਾ ਕਰਮ ਕਰਦਾ ਹੈਂ, ਧਰਤੀ ਖੇਤ ਹੈ, ਤਨ ਖੇਤ ਹੈ ਜਿਹੜਾ ਤੂੰ ਤਨ ਵਿਚ ਕਰਮਾਂ ਦਾ ਬੀਜ ਪਾਉਂਦਾ ਹੈਂ, ਇਸਦੀ ਫ਼ਸਲ ਵੀ ਤੂੰ ਕੱਟਣੀ ਹੈ। ਜਿਹੜੇ ਕਰਮ ਕੀਤੇ ਹਨ, ਉਹ ਤੈਨੂੰ ਭੁਗਤਣੇ ਪੈਣਗੇ, ਪਰ ਜੇ ਕਿਤੇ ਸਿਰ ਉਤੇ ਸਮਰੱਥ ਗੁਰੂ ਖਲੋ ਜਾਏ ਤਾਂ ਗੁਰੂ ਜਹਾਜ਼ ਦੀ ਤਰ੍ਹਾਂ ਹੈ, ਜਿਹੜੇ ਪ੍ਰਭੂ ਦੀ ਚਰਨ ਸ਼ਰਨ ਵਿਚ ਚਲੇ ਗਏ, ਰੱਖਣ ਵਾਲੇ ਗੁਰੂ ਨੇ ਨਾਮ ਦੇ ਬੇੜੇ ਵਿਚ ਬਿਠਾ ਕੇ ਉਹਨਾਂ ਨੂੰ ਨਰਕ ਦੀ ਅੱਗ ਤੋਂ ਬਚਾ ਲਿਆ।

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਇਸ ਅੰਮ੍ਰਿਤ ਬਚਨ ਦੀ ਆਰੰਭਤਾ ਅੱਜ ਭਰਮ ਭੁਲੇਖੇ ਤੋਂ ਕੀਤੀ ਹੈ। ਬਚਨ ਹਨ-

*ਭਾਦੁਇ ਭਰਮਿ ਭੁਲਾਣੀਆ*

ਭਾਦੋਂ ਦੇ ਮਹੀਨੇ ਵਿਚ ਜਿਹੜੇ ਮਨੁੱਖ, ਜਿਹੜੀਆਂ ਜੀਵ-ਇਸਤਰੀਆਂ ਭਰਮ ਵਿਚ ਪੈ ਗਈਆਂ,

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥*

ਇਕ ਸਾਈਂ ਨੂੰ ਛੱਡ ਕੇ ਦੂਜੇ ਨਾਲ ਹੇਤ ਪਾ ਲਿਆ ਤੇ ਜੇ ਦੂਜੇ ਨਾਲ ਪਿਆਰ ਕਰਕੇ ਲੱਖ ਸ਼ਿੰਗਾਰ ਬਣਾਇਆ, ਲੱਖਾਂ ਤਰ੍ਹਾਂ ਦੇ ਤਨ ਉੱਤੇ ਸ਼ਿੰਗਾਰ ਕੀਤੇ, ਮਹਾਰਾਜ ਕਹਿਣ ਲੱਗੇ-

*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥*

ਗੁਰਮਤਿ ਵਿਚ ਭਰਮ ਦਾ ਅਰਥ ਹੈ, ਜੋ ਕੁਝ ਮੰਨਿਆ ਹੈ ਹਕੀਕਤ ਵਿਚ ਉਹ ਹੋਵੇ ਨਾ, ਸਾਹਿਬ ਕਹਿੰਦੇ ਹਨ, ਅਸਲ ਵਿਚ ਉਸਨੂੰ ਭਰਮ ਕਿਹਾ ਜਾਂਦਾ ਹੈ। ਉਦਾਹਰਣ ਦੇ ਤੌਰ 'ਤੇ ਗਰਮੀ ਦਾ ਸਮਾਂ ਲੰਘ ਰਿਹਾ ਹੈ। ਜਿਸ ਦਿਨ ਅੱਤ ਦੀ ਗਰਮੀ ਧਰਤੀ 'ਤੇ ਪੈਂਦੀ ਹੈ ਜਾਂ ਜੇਠ ਹਾੜ ਦੀ ਧੁੱਪ ਜ਼ਮੀਨ ਨੂੰ ਸਪਰਸ਼ ਕਰਦੀ ਹੈ ਤੇ ਕਈ ਵਾਰੀ ਆਪਾਂ ਜਦੋਂ ਰੋਡ 'ਤੇ ਚੱਲਦੇ ਹਾਂ ਤੇ ਦੋ ਚਾਰ ਕਿਲੋਮੀਟਰ ਤੋਂ ਸਾਡੀਆਂ ਅੱਖਾਂ ਇਹ ਮੰਨ ਲੈਂਦੀਆਂ ਹਨ ਕਿ ਮਾਨੋ ਰੋਡ ਦੇ ਉੱਤੇ ਕਿਸੇ ਨੇ ਪਾਣੀ ਛੱਡਿਆ ਹੈ ਤੇ ਪਾਣੀ ਦੀਆਂ ਛੱਲਾਂ ਸਾਡੇ ਵੱਲ ਆ ਰਹੀਆਂ ਹਨ। ਸੋਚੀਏ ਮਨ ਵਿਚ ਕਿ ਦੋ ਕਿਲੋਮੀਟਰ ਤੋਂ ਬਾਅਦ ਸੜਕ ਖ਼ਤਮ, ਕੇਵਲ ਪਾਣੀ ਹੈ ਤੇ ਸਾਡੀਆਂ ਅੱਖਾਂ ਨੇ ਸਵੀਕਾਰ ਕਰ ਲਿਆ ਹੈ ਕਿ ਦੋ ਤਿੰਨ ਕਿਲੋਮੀਟਰ ਬਾਅਦ ਪਾਣੀ ਹੈ ਪਰ ਜਦੋਂ ਆਪਾਂ ਉਸਦੇ ਨਜ਼ਦੀਕ ਗਏ ਤੇ ਜਿਹੜਾ ਪਾਣੀ ਸਾਨੂੰ ਦੋ ਕਿਲੋਮੀਟਰ ਪਿੱਛੇ ਦਿੱਸਦਾ ਪਿਆ ਸੀ, ਅੱਗੇ ਹੈ। ਉਥੇ ਪਹੁੰਚੇ ਤਾਂ ਉਹ ਪਾਣੀ ਦੋ ਕਿਲੋਮੀਟਰ ਹੋਰ ਅੱਗੇ ਚਲਾ ਗਿਆ।

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜਿਸ ਚੀਜ਼ ਨੂੰ ਅੱਖਾਂ ਮੰਨ ਲੈਣ ਤੇ ਹਕੀਕਤ ਵਿਚ ਉਹ ਚੀਜ਼ ਦ੍ਰਿਸ਼ਟਮਾਨ ਰੂਪ ਵਿਚ ਸਾਨੂੰ ਪ੍ਰਤੱਖ ਮਿਲੇ ਨਾ, ਇਹੀ ਭਰਮ ਹੈ। ਪਿਆਰਿਓ! ਭਰਮ ਵਿਚ ਬੰਦਾ ਉਸ ਦਿਨ ਤੋਂ ਹੀ ਭੁੱਲ ਗਿਆ ਸੀ, ਇਕੱਲਾ ਭਾਦੋਂ ਦੇ ਮਹੀਨੇ ਦਾ ਨਹੀਂ, ਜਿਸ ਦਿਨ ਮਾਂ ਦੀ ਕੁੱਖ ਵਿਚੋਂ ਜਨਮ ਹੋਇਆ। ਮਾਂ ਨੇ ਆਪਣਾ ਦੁੱਧ ਬੱਚੇ ਨੂੰ ਪਿਆਇਆ। ਦੁੱਧ ਤੋਂ ਬਾਅਦ ਜਦੋਂ ਬੱਚੇ ਨੂੰ ਮਾਂ ਦੇ ਚਿਹਰੇ ਦੀ ਪਹਿਚਾਣ ਹੋਈ ਤੇ ਮਾਂ ਨੇ ਦੁੱਧ ਪਿਲਾ ਕੇ ਸੀਨੇ ਨਾਲ ਲਾ ਕੇ ਮੇਰਾ ਮੇਰਾ ਕਹਿਣਾ ਸ਼ੁਰੂ ਕੀਤਾ ਤਾਂ ਸੱਚ ਜਾਣੋ, ਉਸ ਦਿਨ ਹੀ ਭਰਮ ਦਾ ਜਨਮ ਹੋ ਗਿਆ ਸੀ। ਜਿਸਨੂੰ ਮੇਰਾ ਮੇਰਾ ਕਹਿ ਕੇ ਪੁਕਾਰਦੀ ਸੀ, ਹਕੀਕਤ ਵਿਚ ਤਾਂ ਉਹ ਅੰਤਲੇ ਸਮੇਂ ਨਾ ਮਾਂ ਪੁੱਤਰ ਦੀ ਬਣੀ, ਨਾ ਪੁੱਤਰ ਮਾਂ ਦਾ ਬਣਿਆ। ਭਰਮ ਹੀ ਸੀ ਕਿ ਮੇਰਾ ਹੈ।

*ਜਨਨੀ ਜਾਨਤ ਸੁਤੁ ਬਡਾ ਹੋਤ ਹੈ*
*ਇਤਨਾ ਕੁ ਨਾ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥*
*ਮੋਰ ਮੋਰ ਕਰਿ ਅਧਿਕ ਲਾਡੁ ਧਰ ਪੇਖਤ ਹੀ ਜਮਰਾਉ ਹਸੈ॥*

(ਅੰਗ ੯੧)

ਜਮਰਾਉ ਦਾ ਅੱਖਰੀ ਅਰਥ ਕਰਾਂਗੇ ਮੌਤ। ਜੇ ਜਮਰਾਉ ਦਾ ਡੂੰਘਾ ਅਰਥ ਕਰਨਾ ਹੋਵੇ ਤਾਂ ਰਾਉ ਦਾ ਅੱਖਰੀ ਅਰਥ ਹੁੰਦਾ ਹੈ ਬਾਦਸ਼ਾਹ। ਜਮਾਂ ਦਾ ਮਾਲਕ ਧਰਮ ਰਾਜ। ਕਹਿਣ ਲੱਗੇ ਧਰਮ ਰਾਜ ਜਿਹੜਾ ਜਮਾਂ ਦਾ ਰਾਜਾ ਹੈ, ਉਹ ਦੇਖ ਦੇਖ ਕੇ ਹੱਸਦਾ ਹੈ ਕਿ ਕਿੰਨੇ ਸਾਲ ਤੋਂ ਇਸ ਬੱਚੇ ਨੂੰ ਦੇਖਕੇ ਮਾਂ ਭਰਮ ਪਾਲੀ ਜਾਂਦੀ ਹੈ। ਇਸ ਭਰਮ ਨੂੰ ਕੱਢ ਲੈ, ਅਸਲ ਵਿਚ ਇਹ ਤੇਰਾ ਨਹੀਂ। ਜਿਸ ਦਿਨ ਤੇਰੀ ਗੋਦ ਵਿਚੋਂ ਮੈਂ ਇਸਨੂੰ ਖਿੱਚ ਕੇ ਲੈ ਗਿਆ, ਉਸ ਦਿਨ

ਤੂੰ ਕਹੇਂਗੀ ਮੈਂ ਐਵੇਂ ਆਪਣਾ ਕਹਿੰਦੀ ਰਹੀ। ਜੇ ਮੈਨੂੰ ਪਤਾ ਹੁੰਦਾ ਇਹ ਬੇਗਾਨਾ ਹੈ ਤਾਂ ਕਦੀ ਵੀ ਮੈਂ ਸੀਨੇ ਨਾਲ ਲਾ ਕੇ ਮੇਰਾ ਮੇਰਾ ਨਾ ਕਹਿੰਦੀ। ਇਕ ਪ੍ਰਮਾਤਮਾ ਨੂੰ ਛੱਡ ਕੇ ਬੰਦੇ ਨੇ ਦੂਜੇ ਨਾਲ ਹੇਤ ਪਾ ਲਿਆ। ਇਥੇ ਸੰਸਾਰ, ਪਰਿਵਾਰ, ਕਾਰੋਬਾਰ ਵੀ ਦੂਜਾ ਹੇਤ ਹੈ। ਸੱਚ ਜਾਣੋ ਰੱਬ ਦੀ ਯਾਦ ਨੂੰ ਭੁੱਲਾ ਕੇ ਕੇਵਲ ਕਰਮ ਕਾਂਡ ਕਰੀ ਜਾਣੇ, ਇਹ ਵੀ ਦੂਜਾ ਹੇਤ ਹੈ।

ਜਿਸ ਥਾਂ 'ਤੇ ਪਿਆਰਿਉ ਦੋ ਆ ਜਾਣ, ਉਥੇ ਕਦੀ ਟਿਕਾਅ ਨਹੀਂ ਹੁੰਦਾ। ਇਕ ਪਹਿਲਾ ਹੋਵੇ, ਇਕ ਤੋਂ ਬਾਅਦ ਜਿੰਨੇ ਵੀ ਆਉਣਗੇ, ਉਹ ਦੱਸ ਗੁਣਾ ਵੱਧੀ ਜਾਣਗੇ। ਜੇ ਆਪਾਂ ਇਕ ਨੂੰ ਛੱਡ ਕੇ ਦਵੈਸ਼ ਵਿਚ ਪੈ ਜਾਵਾਂਗੇ ਤਾਂ ਦਵੈਸ਼ ਵਿਚ ਕਦੀ ਵੀ ਜ਼ਿੰਦਗੀ ਦਾ ਸੁੱਖ ਨਹੀਂ। ਇਕ ਦੇ ਵਿਚ ਜੁੜ ਕੇ ਹੀ ਸੁੱਖ ਹੈ। ਘਰ ਸਾਡੇ ਸਾਹਮਣੇ ਦਰਪਣ ਲੱਗਾ ਹੈ। ਇਕ ਸ਼ੀਸ਼ੇ ਦੇ ਵਿਚੋਂ ਆਪਾਂ ਦਸਤਾਰ ਬੰਨ੍ਹੀਏ ਤਾਂ ਸਾਨੂੰ ਕਦੀ ਵੀ ਦੋ ਚਿਹਰੇ, ਦੋ ਦਸਤਾਰਾਂ, ਦੋ ਸਰੀਰ ਨਹੀਂ ਦਿੱਸਣਗੇ। ਇਕ ਸ਼ੀਸ਼ੇ ਵਿਚੋਂ ਕੇਵਲ ਇਕ ਚਿਹਰਾ ਹੀ ਦਿੱਸੇਗਾ। ਰੱਬ ਨਾ ਕਰੇ ਕਿ ਕੋਈ ਬੱਚਾ ਪੱਥਰ ਚੁੱਕ ਕੇ ਉਸ ਸ਼ੀਸ਼ੇ ਨੂੰ ਮਾਰ ਦੇਵੇ। ਉਸ ਸ਼ੀਸ਼ੇ ਵਿਚ ਕੇਵਲ ਇਕ ਤੇੜ ਪੈ ਜਾਏ ਤਾਂ ਪਹਿਲਾਂ ਜਿਸ ਸ਼ੀਸ਼ੇ ਨੂੰ ਕਈ ਸਾਲ ਦੇਖਦੇ ਰਹੇ ਤੇ ਇਕੋ ਹੀ ਸਰੂਪ ਦਿੱਸਿਆ ਤੇ ਅੱਜ ਇਕ ਤਰੇੜ ਪੈਣ ਦੀ ਦੇਰ ਸੀ ਕਿ ਉਸਨੇ ਜੁੜੇ ਹੋਏ ਸ਼ੀਸ਼ੇ ਦੇ ਦੋ ਟੁੱਕੜੇ ਕਰ ਦਿੱਤੇ ਤੇ ਜਦੋਂ ਅੱਜ ਚਿਹਰਾ ਦੇਖਣ ਲੱਗੇ, ਇਕ ਪ੍ਰਤੀਬਿੰਬ ਇਕ ਟੁੱਕੜੇ ਵਿਚ ਹੋ ਗਿਆ, ਦੂਜਾ ਦੂਜੇ ਟੁਕੜੇ ਵਿਚ ਹੋ ਗਿਆ। ਜਿਹੜਾ ਚਿਹਰਾ ਸਾਫ਼ ਦਿੱਸਦਾ ਸੀ ਉਹੀ ਚਿਹਰਾ ਭੱਦਾ ਜਿਹਾ ਦਿੱਸਣ ਲੱਗ ਪਿਆ। ਇਕ ਸ਼ੀਸ਼ਾ ਹੀ ਸਹੀ ਸਰੂਪ ਦਿੰਦਾ ਹੈ।

ਪਿਆਰਿਉ! ਇਸੇ ਤਰ੍ਹਾਂ ਮਨ ਦੀ ਅਵਸਥਾ ਹੈ। ਜੇ ਇਕ 'ਤੇ ਇਕਾਗਰ ਰਹੇਗਾ। ਭਰੋਸਾ ਕਰਨਾ ਬਹੁਤ ਮੁਸ਼ਕਿਲ ਹੈ। ਬਾਬਾ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ। ਕਹਿਣ ਲੱਗੇ ਕਰੀਏ ਕੀ ਮਾਲਕਾ, ਇਥੇ ਭਰਮ ਵਿਚ ਪਾਉਣ ਵਾਲੇ ਬੜੇ ਹਨ। ਇਕ ਥਾਂ 'ਤੇ ਮਨ ਇਕਾਗਰ ਕਰਨਾ, ਇਹ ਮਹਾਂਬਲੀ ਸੂਰਮਿਆਂ ਦਾ ਕੰਮ ਹੈ। ਨਹੀਂ ਤਾਂ ਸਾਡੇ ਮਨ ਦਰਪਣ ਵਿਚ ਜਦੋਂ ਝਾਤੀ ਮਾਰਦੇ ਹਾਂ, ਇਹ ਚਿਨੀ ਚਿਨੀ ਹੋ ਗਿਆ ਹੈ। ਪਤਾ ਨਹੀਂ ਇਸਦੇ ਕਿੰਨੇ ਕੁ ਟੁਕੜੇ ਹੋ ਗਏ ਹਨ। ਇੰਨੇ ਟੁਕੜਿਆਂ ਵਿਚੋਂ ਬੰਦੇ ਨੂੰ ਆਪਣਾ ਪ੍ਰਤੀਬਿੰਬ ਕਿਵੇਂ ਦਿੱਸ ਪਵੇਗਾ? ਦੋ ਦੀ ਥਾਂ ਹਮੇਸ਼ਾ ਖਿੰਡਾਉ ਹੈ। ਇਕ ਨੂੰ ਛੱਡਕੇ ਦੂਜੇ ਦਾ ਹੇਤ ਖ਼ੁਆਰੀ ਹੈ। ਸ਼ਬਦ ਵਿਚੋਂ ਵੀ ਦੇਖਣਾ ਤੇ ਬਾਹਰ ਮੜੀਆਂ ਮਸਾਣੀਆਂ 'ਤੇ ਵੀ ਦੀਵੇ ਬਾਲ ਕੇ ਦੇਖਣ ਲੱਗ ਪੈਣਾ। ਸਾਹਿਬ ਕਹਿੰਦੇ ਹਨ, ਕੇਵਲ ਇਕ ਵਿਚੋਂ ਦੇਖ ਤਾਂ ਇਕ ਹੀ ਦਿੱਸੇਗਾ। ਇਕ ਬੇੜੀ 'ਤੇ ਭਰੋਸਾ ਕਰਕੇ ਬੈਠਾ ਤਾਂ ਬੇੜੀ ਤੈਨੂੰ ਕਿਨਾਰੇ ਜ਼ਰੂਰ ਲਗਾਏਗੀ ਤੇ ਜੇ ਇਕ ਬੇੜੀ 'ਤੇ ਇਕ ਲੱਤ ਰੱਖੇਂ ਤੇ ਨਾਲ ਤੂੰ ਦੂਸਰੇ ਮਲਾਹ ਨੂੰ ਕਹੇਂ ਕਿ ਆਪਣੀ ਬੇੜੀ ਤੂੰ ਨਜ਼ਦੀਕ ਕਰ ਮੇਰੇ, ਦੂਜੀ ਲੱਤ ਤੇਰੀ ਬੇੜੀ ਵਿਚ ਰੱਖਣੀ ਹੈ। ਇਕ ਬੇੜੇ ਦੇ ਅਸਵਾਰ ਤਾਂ ਜ਼ਰੂਰ ਆਰ-ਪਾਰ ਹੋ ਜਾਣਗੇ, ਦੋ ਬੇੜੀਆਂ 'ਤੇ ਲੱਤਾਂ ਰੱਖਣ ਵਾਲੇ ਕਦੀ ਵੀ ਪਾਰ ਨਹੀਂ ਹੁੰਦੇ। ਉਹ ਆਪਣੀ ਜ਼ਿੰਦਗੀ ਦੀ ਤਬਾਹੀ ਦਾ ਕਾਰਨ ਦੋ ਬੇੜੀਆਂ ਵਿਚ ਲੱਤਾਂ ਰੱਖਣਾ ਹੀ ਬਣਾ ਲੈਂਦੇ ਹਨ। ਦੋ

ਬੇੜੀਆਂ 'ਤੇ ਸਵਾਰ ਬੰਦੇ ਨੂੰ ਮੰਜ਼ਿਲ ਨਹੀਂ ਮਿਲਦੀ।

ਮੈਂ ਇਕ ਬੇਨਤੀ ਕਰਾਂ, ਅਸੀਂ ਜੇ ਕਹੀਏ ਕਿ ਸੰਸਾਰ ਵਿਚ ਕੇਵਲ ਅਸੀਂ ਤਰਨਾ ਹੈ, ਹੋਰ ਕੋਈ ਤਰ ਨਹੀਂ ਸਕਦਾ। ਦਰਿਆ ਦੇ ਕਿਨਾਰੇ 'ਤੇ ਅਨੇਕਾਂ ਬੇੜੀਆਂ ਹਨ, ਪਰ ਜਿਸ ਬੇੜੀ ਵਿਚ ਬੈਠ ਜਾਈਏ, ਉਸ ਉੱਤੇ ਹੀ ਭਰੋਸਾ ਕਰ ਲੈਣਾ ਚਾਹੀਦਾ ਹੈ। ਚੁਣਦਿਆਂ ਇਸ ਗੱਲ ਦਾ ਖ਼ਿਆਲ ਰੱਖੀਏ ਕਿ ਕੀ ਇਹ ਬੇੜੀ ਜਰਜਰੀ ਤਾਂ ਨਹੀਂ? ਕੀ ਇਸ ਬੇੜੀ ਦੇ ਮਲਾਹ ਵਿਚ ਦੱਮ ਹੈ ਕਿ ਮੈਨੂੰ ਘੁੰਮਣ ਘੇਰੀ ਤੋਂ ਤੇ ਲਹਿਰਾਂ ਤੋਂ ਬਚਾ ਕੇ ਦੂਜੇ ਕਿਨਾਰੇ ਲਾ ਦੇਵੇਗਾ। ਜੇ ਬੜੀਆਂ ਅਨੇਕਾਂ ਹਨ ਤਾਂ ਅਨੇਕਾਂ ਬੇੜੀਆਂ ਦਾ ਮਤਲਬ ਇਹ ਨਹੀਂ ਕਿ ਤੂੰ ਇਕੋ ਵਾਰ ਅਨੇਕਾਂ ਬੇੜੀਆਂ 'ਤੇ ਬੈਠ ਜਾ। ਅਨੇਕਾਂ ਵਿਚੋਂ ਕੇਵਲ ਇਕ ਚੁਣ ਲੈ। ਜਿਹੜੀ ਇਕ ਚੁਣੀਂ, ਉਸ ਉੱਪਰ ਭਰੋਸਾ ਕਰ ਕੇ ਤੁਰੀਂ। ਉਸਨੂੰ ਛੱਡਕੇ ਜੇ ਪਰਤ ਪਰਤ ਕੇ ਭੱਟਕਦਾ ਰਹਿਉਂ ਤਾਂ ਤੈਨੂੰ ਕਿਸੇ ਬੇੜੀ ਨੇ ਕਿਨਾਰੇ ਨਹੀਂ ਲਗਾਉਣਾ।

ਮੈਂ ਇਕ ਉਦਾਹਰਣ ਦੇਵਾਂ। ਤੁਲਸੀ ਜੀ ਨੇ ਰਾਮ ਚਰਿੱਤਰ ਮਾਨਸ ਲਿਖਿਆ ਹੈ। ਉਹਨਾਂ ਨੇ ਬੜੇ ਪਿਆਰੇ ਤਰੀਕੇ ਨਾਲ ਸ੍ਰੀ ਰਾਮ ਚੰਦਰ ਜੀ ਦੀ ਉਪਮਾ ਕੀਤੀ ਹੈ। ਉਨ੍ਹਾਂ ਦੀ ਜ਼ਿੰਦਗੀ ਵਿਚ ਤਬਦੀਲੀ ਆਉਣ ਦਾ ਕਾਰਨ ਤੁਲਸੀ ਜੀ ਦੀ ਇਸਤਰੀ ਸੀ। ਉਹਨਾਂ ਦੀ ਇਸਤਰੀ ਦਾ ਨਾਮ ਸੀ ਰਤਨਾ। ਅਸਲ ਵਿਚ ਤੁਲਸੀ ਜੀ ਵਿਦਵਾਨ ਪੰਡਿਤ ਸਨ ਤੇ ਧਰਮਸ਼ਾਲਾ ਵਿਚ ਕਥਾ ਕਰਦੇ ਸਨ। ਰਤਨਾ ਦਾ ਪਿਤਾ ਵੀ ਵਿਦਵਾਨ ਪੰਡਿਤ ਸੀ। ਉਸ ਰਤਨਾ ਦੇ ਪਿਤਾ ਨੇ ਜਦੋਂ ਤੁਲਸੀ ਦਾਸ ਨੂੰ ਸੁਣਿਆ ਤੇ ਮਨ ਵਿਚ ਆਇਆ ਕਿ ਇੰਨਾ ਸਿਆਣਾ ਵਿਦਵਾਨ ਬੱਚਾ ਹੈ। ਕਿੰਨਾ ਚੰਗਾ ਹੋਵੇ ਜੇ ਮੈਂ ਆਪਣੀ ਬੱਚੀ ਦਾ ਰਿਸ਼ਤਾ ਇਸਦੇ ਨਾਲ ਕਰ ਦੇਵਾਂ। ਗੋ ਸੁਆਮੀ ਤੁਲਸੀ ਦਾਸ ਨਾਲ ਰਤਨਾ ਦਾ ਰਿਸ਼ਤਾ ਕਰ ਦਿੱਤਾ ਗਿਆ। ਵਿਆਹ ਤੋਂ ਬਾਅਦ ਤੁਲਸੀ ਜੀ ਇਸਤਰੀ ਮੋਹ ਵਿਚ ਇੰਨੇ ਖਚਤ ਹੋ ਗਏ ਕਿ ਰਤਨਾ ਤੋਂ ਬਿਨਾਂ ਇਕ ਦਿਨ ਵੀ ਕੱਟਣਾ ਮੁਸ਼ਕਿਲ ਸੀ।

ਇਕ ਦਿਨ ਰਤਨਾ ਆਪਣੇ ਪੇਕੇ ਘਰ ਗਈ। ਬਰਸਾਤ ਦੇ ਦਿਨ ਸਨ। ਤੁਲਸੀ ਜੀ ਜਦੋਂ ਕਥਾ ਕਰਕੇ ਘਰ ਆਏ ਤਾਂ ਦੇਖਿਆ ਇਸਤਰੀ ਘਰ ਨਹੀਂ। ਇਕੋ ਦਮ ਉਹ ਬਾਹਰ ਦੌੜ ਕੇ ਗਏ। ਪਤਾ ਲੱਗਾ ਗਿਆ ਕਿ ਆਪਣੇ ਪਿਤਾ ਦੇ ਘਰ ਚੱਲੀ ਗਈ ਹੈ। ਨਦੀ ਸਾਹਮਣੇ ਵੱਗਦੀ ਸੀ, ਇਸਤਰੀ ਬੇੜੀ ਵਿਚ ਬੈਠ ਕੇ ਦੂਸਰੇ ਕਿਨਾਰੇ ਨੂੰ ਜਾ ਰਹੀ ਹੈ ਤੇ ਤੁਲਸੀ ਜੀ ਇੰਨੇ ਕੁ ਬੇਹਬਲ ਸਨ ਮੋਹ ਵਿਚ, ਉਹਨਾਂ ਨੇ ਰਤਨਾ ਰਤਨਾ ਕਹਿ ਕੇ, ਉਸ ਦਰਿਆ ਵਿਚ ਬਾੜ ਆਈ, ਛਾਲ ਮਾਰ ਦਿੱਤੀ ਤੇ ਕਹਿੰਦੇ ਹਨ ਉਸ ਵੇਲੇ ਇਕ ਮਰੇ ਹੋਏ ਬੰਦੇ ਦਾ ਪਿੰਜਰ ਆਇਆ ਜਿਹੜਾ ਲੱਕੜ ਦੀ ਤਰ੍ਹਾਂ ਸੁੱਕਾ ਸੀ, ਉਹ ਪਿੰਜਰ ਪਾਣੀ ਉੱਤੇ ਤਰੇ ਪਿਆ। ਤੁਲਸੀ ਦਾਸ ਜੀ ਇਸਤਰੀ ਮੋਹ ਵਿਚ ਇੰਨੇ ਖਚਤ ਹੋਏ ਹੋਏ ਸਨ ਕਿ ਇਹ ਵੀ ਪਤਾ ਨਾ ਲੱਗਾ ਕਿ ਜਿਸਨੂੰ ਮੈਂ ਹੱਥ ਪਾਇਆ ਹੈ, ਇਹ ਪਿੰਜਰ ਹੈ ਜਾਂ ਲੱਕੜ ਹੈ। ਕਹਿੰਦੇ ਹਨ ਉਹ ਉਸ ਪਿੰਜਰ ਦਾ ਸਹਾਰਾ ਲੈ ਕੇ ਦੂਸਰੇ ਕਿਨਾਰੇ ਲੱਗ ਗਏ ਤੇ ਅਜੇ ਉਹ ਬੇੜੀ ਪਾਰ ਲੱਗ ਕੇ ਰਤਨਾ ਉਤਰ

ਕੇ ਥੋੜੀ ਜਿਹੀ ਦੂਰ ਗਈ ਤੇ ਤੁਲਸੀ ਜੀ ਦੇ ਸ਼ਬਦ ਸਨ, ਰਤਨਾ ਮੈਂ ਆ ਗਿਆ। ਉਸ ਬੀਬੀ ਨੇ ਰੁੱਕ ਕੇ ਆਪਣੇ ਪਤੀ ਦੇ ਵੱਲ ਮੂੰਹ ਕਰਕੇ ਸ਼ਬਦ ਕਿਹਾ। ਕਹਣਿ ਲੱਗੀ-

*ਲਾਜ ਨਾ ਆਵਤ ਤੋਹੇ ਕੋ ਦੌਰਤ ਆਇਉ ਸਾਥ॥*
*ਧ੍ਰਿਘ ਧ੍ਰਿਘ ਐਸੇ ਪ੍ਰੇਮ ਕੋ ਕਹਾ ਕਹੁ ਮੈ ਨਾਥ॥*
*ਅਸਤ ਚਰਨ ਮਮ ਦੇਹ ਮਹਿ ਤਾ ਮੈ ਐਸੀ ਪ੍ਰੀਤ॥*

ਲੱਜਿਆ ਨਹੀਂ ਆਈ। ਤੁਸੀਂ ਦੌੜਦੇ ਹੋਏ ਇਕ ਖਿਨ ਵੀ ਘਰ ਨਹੀਂ ਟਿਕੇ, ਮੇਰੇ ਪਿੱਛੇ ਆ ਗਏ। ਹੈ ਤੂੰ ਮੇਰਾ ਸੁਆਮੀ, ਪਰ ਧ੍ਰਿਕਾਰ ਹੈ ਇਹੋ ਜਿਹੇ ਪਿਆਰ 'ਤੇ। ਮੇਰੇ ਸਰੀਰ ਵਿਚ ਕੀ ਹੈ, ਸੁੱਕੀਆਂ ਹੱਡੀਆਂ, ਚਮੜੀ ਦਾ ਲੇਪਨ। ਇਹਨਾਂ ਹੱਡੀਆਂ ਦੇ ਢਾਂਚੇ ਵਿਚ, ਇਸ ਚੱਮ ਵਿਚ, ਇਸ ਮਿੱਜ ਵਿਚ, ਇਹ ਨਾੜੀਆਂ ਨਾਲ ਜਿੰਨੀ ਤੂੰ ਪ੍ਰੀਤ ਕਰ ਬੈਠਾ ਹੈਂ, ਜੇ ਕਿਤੇ ਇੰਨੀ ਪ੍ਰੀਤ ਰਾਮ ਜੀ ਨਾਲ ਕਰ ਲਏਂ ਤਾਂ ਤੇਰਾ ਪਾਰ ਉਤਾਰਾ ਹੋ ਜਾਏ। ਸਿਰਫ਼ ਇੰਨੀ ਠੋਕਰ ਮਾਰੀ, ਪਰਤ ਕੇ ਤੁਲਸੀ ਦਾਸ ਨੇ ਆਵਾਜ਼ ਦੇ ਕੇ ਨਹੀਂ ਕਿਹਾ ਰਤਨਾ ਤੂੰ ਰੁੱਕ ਜਾ, ਮੇਰੀ ਗੱਲ ਸੁਣ। ਉਸ ਵੇਲੇ ਪੁੱਠੇ ਪੈਰ ਆਇਆ ਤੇ ਹੈਰਾਨ ਹੋ ਗਿਆ ਜਿਸਨੂੰ ਲੱਕੜ ਸਮਝ ਕੇ ਮੈਂ ਪਤਨੀ ਦੇ ਮੋਹ ਵਿਚ ਤਰ ਕੇ ਆਇਆ, ਅਸਲ ਵਿਚ ਉਹ ਮਰੇ ਹੋਏ ਬੰਦੇ ਦਾ ਸਰੀਰ ਹੈ। ਮਨ ਨੇ ਕਿਹਾ ਰਾਮ ਭਗਤੀ ਵਾਲੇ ਪਾਸੇ ਜੁੜ ਪੈ।

ਇਬਾਦਤ ਕਰਨ ਵਿਚ ਉਹਨਾਂ ਨੇ ਕਮਾਲ ਕਰ ਦਿੱਤੀ। ਇਕ ਵਾਰੀ ਉਹ ਮਥੁਰਾ ਆਏ, ਜਿੱਥੇ ਕ੍ਰਿਸ਼ਨ ਜੀ ਦੇ ਸਥਾਨ ਹਨ। ਪਤਾ ਲੱਗਾ ਕਿ ਤੁਲਸੀ ਦਾਸ ਜੀ ਆਏ ਤੇ ਪੰਡਿਤ ਉੱਠੇ। ਉਹਨਾਂ ਨੇ ਕ੍ਰਿਸ਼ਨ ਜੀ ਦੀਆਂ ਵੱਖ ਵੱਖ ਮੂਰਤੀਆਂ ਉਹਨਾਂ ਨੂੰ ਦਿਖਾਈਆਂ। ਤੁਲਸੀ ਜੀ ਦੇਖੀ ਗਏ ਪਰ ਝੁਕੇ ਨਹੀਂ। ਅੱਧ ਵਿਚਕਾਰ ਜਾ ਕੇ ਜਿਹੜਾ ਸਾਰੀਆਂ ਮੂਰਤੀਆਂ ਦਿਖਾ ਰਿਹਾ ਸੀ, ਉਸਨੇ ਪੁੱਛ ਲਿਆ, ਉਹ ਕਹਿਣ ਲੱਗਾ ਹੱਦ ਹੋ ਗਈ, ਮੈਂ ਤੁਹਾਨੂੰ ਕ੍ਰਿਸ਼ਨ ਜੀ ਦੀਆਂ ਇੰਨੀਆਂ ਮੂਰਤੀਆਂ ਦਿਖਾਈਆਂ, ਤੁਸੀਂ ਝੁਕੇ ਨਹੀਂ। ਤਾਂ ਤੁਲਸੀ ਨੇ ਇਕ ਦੋਹਰਾ ਕਿਹਾ ਸੀ। ਕਹਿਣ ਲੱਗੇ-

*ਸੀਸ ਮੁਕਟ ਬੰਸੀ ਧਰ ਭਲੇ ਬਿਰਾਜੇ ਨਾਥ॥*

ਕਹਿਣ ਲੱਗੇ ਕਿ ਸਿਰ ਦੇ ਉੱਤੇ ਸੋਹਣਾ ਮੁਕਟ ਹੈ। ਬੁੱਲ੍ਹਾਂ ਦੇ ਉੱਤੇ ਤੁਹਾਡੇ ਬੰਸਰੀ ਵੀ ਹੈ ਤੇ ਸਾਂਵਲਾ ਰੰਗ ਤੇ ਮਸਤਾਨੀਆਂ ਅੱਖਾਂ ਸਾਰਿਆਂ ਨੂੰ ਪ੍ਰਭਾਵਿਤ ਕਰਦੀਆਂ ਹਨ। ਦਿਖਾਉਣ ਵਾਲਾ ਕਹਿੰਦਾ ਹੈ ਕਿ ਤੁਸੀਂ ਕਿਉਂ ਨਹੀਂ ਪ੍ਰਭਾਵਿਤ ਹੋਏ? ਕਹਿੰਦੇ ਹਨ ਕਰਾਂ ਕੀ, ਮੈਂ ਤਾਂ ਝੁਕਦਾ ਹੀ ਉਸਦੇ ਅੱਗੇ ਹਾਂ ਜਿਹੜਾ ਬੰਸਰੀ ਦੀ ਥਾਂ 'ਤੇ ਤੀਰ ਕਮਾਨ ਪਾ ਕੇ ਖਲੋਤਾ ਹੈ, ਕਿਉਂਕਿ ਰਾਮ ਤੋਂ ਬਿਨਾਂ ਮੈਂ ਕਦੀ ਕਿਸੇ ਅੱਗੇ ਝੁੱਕਿਆ ਨਹੀਂ।

ਜੇਕਰ ਸਿੱਖ ਇਕ ਪਾਸੇ ਤੁਰਿਆ ਤਾਂ ਇਕ ਦਾ ਹੀ ਹੋ ਕੇ ਰਹੇ ਤੇ ਜੇ ਇਕ ਨੂੰ ਛੱਡਕੇ ਦੂਜੇ ਪਾਸੇ ਤੁਰ ਪਿਆ ਤਾਂ ਜ਼ਿੰਦਗੀ ਦੇ ਵਿਚ ਸਕੂਨ ਨਹੀਂ। ਪ੍ਰਮਾਤਮਾ ਨੇ ਦੇਹੀ ਦਿੱਤੀ,

ਪ੍ਰਮਾਤਮਾ ਨੇ ਪਰਿਵਾਰ ਦਿੱਤਾ, ਪ੍ਰਮਾਤਮਾ ਨੇ ਸੰਸਾਰ ਦਿੱਤਾ ਹੈ। ਪ੍ਰਮਾਤਮਾ ਨੇ ਦੁਨੀਆਂ ਦਾ ਹਰ ਸੁੱਖ ਦਿੱਤਾ ਹੈ। ਇਸ ਕਰਕੇ ਤੇਰਾ ਇਕ ਨਾਲ ਹੇਤ ਪੈ ਜਾਏ ਤੇ ਜਿਸ ਦਿਨ ਰੱਬ ਘਰ ਵਿਚ ਆਉਣ ਵਾਸਤੇ ਆਇਆ, ਬੰਦੇ ਨੇ ਘਰ ਦੇ ਦਰਵਾਜ਼ੇ ਦਿਲ ਦੇ ਬੰਦ ਕਰ ਦਿੱਤੇ। ਅੰਦਰ ਧਨ ਨੂੰ, ਪੁੱਤਰ ਨੂੰ, ਕੋਠੀ ਨੂੰ ਸਾਰਿਆਂ ਨੂੰ ਥਾਂ ਦੇ ਦਿੱਤੀ ਪਰ ਜਿਹੜਾ ਦੇਣ ਵਾਲਾ ਪ੍ਰਮਾਤਮਾ ਸੀ, ਉਸਨੂੰ ਘਰੋਂ ਬਾਹਰ ਕੱਢ ਦਿੱਤਾ। ਸਾਵਣ ਦਾ ਮਹੀਨਾ ਆਇਆ ਤੇ ਸ਼ਿੰਗਾਰ ਬੜੇ ਕੀਤੇ। ਹੱਥਾਂ ਵਿਚ ਚੂੜੀਆਂ ਪਾਈਆਂ। ਅਨੇਕਾਂ ਤਰ੍ਹਾਂ ਦੇ ਸੁੰਦਰ ਬਸਤਰ ਲਿਆਂਦੇ। ਪੀੜ੍ਹੇ ਵੀ ਰੰਗਲੇ ਲੈ ਆਂਦੇ। ਵਣਜਾਰੇ ਨੇ ਫੇਰੀ ਪਾਈ ਤੇ ਨਨਾਣ ਭਰਜਾਈਆਂ ਬਾਹਰ ਨਿਕਲਿਆਂ। ਨਨਾਣ ਦੇ ਕਹਿਣ 'ਤੇ ਭਰਜਾਈ ਨੇ ਰੰਗ ਬਰੰਗੀਆਂ ਚੂੜੀਆਂ ਆਪਣੀਆਂ ਬਾਹਾਂ ਵਿਚ ਪੁਆ ਲਈਆਂ। ਪਰ ਕਹਿਣ ਲੱਗੇ ਚੂੜੀਆਂ ਵੀ ਹਨ, ਪਲੰਘ ਵੀ ਹਨ, ਕੱਪੜੇ ਵੀ ਹਨ, ਅਨੇਕਾਂ ਪਕਵਾਨ ਵੀ ਹਨ, ਪਰ ਸਾਵਣ ਦੇ ਮਹੀਨੇ ਵਿਚ ਜਿਸਦੀ ਖ਼ਾਤਰ ਸ਼ਿੰਗਾਰ ਕੀਤਾ, ਉਸਨੂੰ ਪਿਆਰ ਨਾਲ ਕਦੀ ਬੁਲਾਇਆ ਵੀ ਨਹੀਂ। ਅਸੀਂ ਕਰਮ ਕਾਂਡਾਂ ਦੀਆਂ ਚੂੜੀਆਂ ਪਾਈ ਬੈਠੇ ਹਾਂ। ਸਾਹਿਬ ਕਹਿੰਦੇ ਹਨ, ਤੂੰ ਧਰਮ ਦੇ ਨਾਮ 'ਤੇ ਚੀਜ਼ਾਂ ਵੀ ਇੱਕਠੀਆਂ ਕੀਤੀਆਂ, ਪਰ ਕਿੰਨੀ ਬਦਕਿਸਮਤੀ ਹੈ ਕਿ ਇੰਨੇ ਧਰਮ ਦੇ ਸ਼ਿੰਗਾਰ ਕਰਕੇ ਉਸ ਪਤੀ ਨੂੰ ਤਾਂ ਪਲੰਘ 'ਤੇ ਬਿਠਾਇਆ ਹੀ ਨਾ, ਜਿਸਦੀ ਖ਼ਾਤਰ ਸ਼ਿੰਗਾਰ ਕੀਤੇ ਹਨ। ਲੱਖਾਂ ਸ਼ਿੰਗਾਰ ਕੀਤੇ ਪਰ ਇਹ ਕਿਸੇ ਕੰਮ ਨਾ ਆਏ।

*ਜਿਤੁ ਦਿਨਿ ਦੇਹ ਬਿਨਸਸੀ*

ਜਿਸ ਦਿਨ ਤੇਰਾ ਇਹ ਸਰੀਰ ਬਿਨਸੇਗਾ, ਨਾਸ਼ ਹੋ ਜਾਏਗਾ, ਜਿਹੜੇ ਤੈਨੂੰ ਗਲੇ ਨਾਲ ਮਿਲਦੇ ਹਨ,

*ਤਿਤੁ ਵੇਲੈ ਕਹਸਨਿ ਪ੍ਰੇਤੁ॥*

ਕਹਿਣ ਲੱਗੇ ਉਸ ਵੇਲੇ ਕਹਿ ਦੇਣਗੇ ਅੱਜ ਮਰ ਗਿਆ। ਕਹਿਣ ਲੱਗੇ ਫਿਰ

***ਪਕੜਿ ਚਲਾਇਨਿ ਦੂਤ ਜਮ***

ਤੈਨੂੰ ਜਮਦੂਤਾਂ ਨੇ ਫੜ ਲਿਆ। ਪਿਆਰਿਉ! ਦੇਖੋ ਮੌਤ ਕਿਹੋ ਜਿਹੀ ਹੈ।

*ਕਿਸੈ ਨ ਦੇਨੀ ਭੇਤੁ॥*

ਕਿਸੇ ਨੂੰ ਭੇਤ ਹੀ ਨਹੀਂ ਦਿੱਤਾ। ਮਾਂ ਨੂੰ ਨਹੀਂ ਪਤਾ ਅੱਜ ਇਸ ਦੀ ਮੌਤ ਹੋ ਜਾਣੀ ਹੈ। ਪਤਨੀ ਨੂੰ ਨਹੀਂ ਪਤਾ ਅੱਜ ਇਸਦੀ ਮੌਤ ਹੋ ਜਾਣੀ ਹੈ। ਬਾਬਾ ਕਬੀਰ ਜੀ ਕਹਿੰਦੇ ਹਨ ਮੈਂ ਉਹ ਘਰ ਦੇਖੇ ਹਨ ਜਿਥੇ ਹੱਸਦਿਆਂ ਸਵੇਰੇ ਵੱਖ ਵੱਖ ਕੰਮਾਂ 'ਤੇ ਜਾਂਦੇ ਹਨ ਤੇ ਸ਼ਾਮ ਨੂੰ ਰੋਂਦੇ ਤੁਰੇ ਆਉਂਦੇ ਹਨ। ਰੱਬ ਨੇ ਕਿਸੇ ਨੂੰ ਭੇਤ ਨਹੀਂ ਦਿੱਤਾ। ਜੇ ਰੱਬ ਮੌਤ ਦਾ ਬੰਦੇ ਨੂੰ ਭੇਤ ਦੇ ਦਿੰਦਾ, ਸੱਚ ਜਾਣਿਉ, ਬੰਦਾ ਮਰਨ ਤੋਂ ਪਹਿਲਾਂ ਹੀ ਮਰ ਜਾਣਾ ਸੀ। ਪਰ ਕਮਾਈ ਵਾਲਿਆਂ

ਨੂੰ ਜਮਦੂਤ ਨਹੀਂ ਜੇ ਫੜਦਾ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਭਾਵੇਂ ਧਰਮਰਾਜ ਰੱਬ ਦਾ ਬਣਾਇਆ ਹੋਇਆ ਸਾਰਿਆਂ 'ਤੇ ਆਪਣਾ ਕਾਨੂੰਨ ਲਾਗੂ ਕਰਦਾ ਹੈ, ਪਰ ਉਹ ਭਗਤਾਂ ਵੱਲ ਦੇਖ ਹੀ ਨਹੀਂ ਸਕਦਾ।

*ਛਡਿ ਖੜੋਤੇ ਖਿਨੈ ਮਾਹਿ*

ਜਿਹੜੇ ਨਾਲ ਦੇ ਸਨ, ਇਕ ਖਿਨ ਲੱਗਾ ਸਾਰੇ ਛੱਡਕੇ ਪਰ੍ਹਾਂ ਹੋ ਗਏ।

*ਜਿਨ ਸਿਉ ਲਗਾ ਹੇਤੁ॥*

ਫਿਰ ਮੌਤ ਕਿਹੜੀ ਸੌਖੀ ਹੈ ਪਿਆਰਿਉ !

*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*

ਹੱਥ ਮੁੜ ਜਾਂਦੇ ਹਨ। ਪੁਰਾਣੇ ਲੋਕ ਕਹਿੰਦੇ ਸਨ ਕਿ 100 ਬਿੱਛੂਆਂ ਦੇ ਡੰਗ ਜਿੰਨਾ ਦਰਦ ਹੁੰਦਾ ਹੈ ਅੰਤਲੇ ਸਮੇਂ ਵਿਚ ਜਦੋਂ ਮੌਤ ਆਉਂਦੀ ਹੈ। ਤਨ ਕੰਬਦਾ ਹੈ। ਜਿਹੜਾ ਚਿਹਰਾ ਬੜਾ ਸੋਹਣਾ ਸੀ, ਮੇਰੇ ਸੱਚੇ ਪਾਤਿਸ਼ਾਹ ਕਹਿਣ ਲੱਗੇ ਕਾਲੇ ਤੋਂ ਚਿੱਟਾ ਹੋ ਗਿਆ। ਹੁਣ ਪਰਿਵਾਰ ਵਿਚ ਤਾਂ ਕਹਾਣੀ ਮੁੱਕ ਗਈ। ਗੁਰੂ ਸਾਹਿਬ ਕਹਿੰਦੇ ਹਨ ਕਿ ਫਿਰ ਇਸ ਤੋਂ ਅੱਗੇ ਇਕ ਹੋਰ ਕਹਾਣੀ ਸ਼ੁਰੂ ਹੋਈ। ਸਾਹਿਬ ਕਹਿਣ ਲੱਗੇ-

*ਜੇਹਾ ਬੀਜੈ ਸੋ ਲੁਣੈ*

ਜਿਹੜੇ ਕੰਮ ਕੀਤੇ ਹਨ ਉਹ ਤੈਨੂੰ ਵੱਢਣਾ ਪੈਣਾ ਹੈ, ਕਿਉਂਕਿ ਤੇਰਾ ਤਨ ਜਿਹੜਾ ਹੈ-

*ਕਰਮਾ ਸੰਦੜਾ ਖੇਤੁ॥*

ਇਹ ਕਰਮਾਂ ਦਾ ਖੇਤ ਤੂੰ ਬੀਜਿਆ ਹੈ। ਜਿਨ੍ਹਾਂ ਨੇ ਜਿਹੋ ਜਿਹਾ ਬੀਜਿਆ ਹੈ ਉਹੋ ਜਿਹਾ ਭੁਗਤਣਾ ਵੀ ਪੈਂਦਾ ਹੈ। ਫਿਰ ਗੁਰੂ ਜੀ ਨੇ ਨਿਰਾਸ਼ ਨਹੀਂ ਕੀਤਾ। ਕਹਿਣ ਲੱਗੇ ਸਾਰਿਆਂ ਦੇ ਤਨ ਕਪਨਗੇ, ਸਾਰਿਆਂ ਨੂੰ ਜਮਦੂਤ ਖਿਨਾਏਗਾ? ਹਜ਼ੂਰ ਕਹਿਣ ਲੱਗੇ-

*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*

ਜਿਹੜੇ ਪ੍ਰਮਾਤਮਾ ਜੀ ਦੀ ਸ਼ਰਣ ਵਿਚ ਚਲੇ ਗਏ, ਰੱਬ ਨੇ ਨਾਮ ਦਾ ਜਹਾਜ਼ ਉਹਨਾਂ ਲਈ ਬਣਾ ਦਿੱਤਾ। ਉਹ ਕਦੀ ਵੀ ਦੋਜ਼ਖ਼ ਦੀ ਅੱਗ ਵਿਚ ਸੜਦੇ ਨਹੀਂ। ਸੱਚੇ ਪਾਤਿਸ਼ਾਹ! ਰੱਬ ਤਾਂ ਦਿੱਸਦਾ ਨਹੀਂ, ਕਿਸਦੇ ਚਰਨ ਫੜੀਏ? ਕਹਿਣ ਲੱਗੇ-

*ਸੇ ਭਾਦੁਇ ਨਰਕਿ ਨ ਪਾਈਅਹਿ ਗੁਰ ਰਖਣ ਵਾਲਾ ਹੇਤੁ॥੭॥*

ਜਿਨ੍ਹਾਂ ਨੂੰ ਰੱਖਣ ਵਾਲਾ ਗੁਰੂ ਪ੍ਰੇਮ ਕਰ ਗਿਆ, ਗੁਰਮੁਖੋ! ਉਹ ਭਾਦੋਂ ਦੇ ਮਹੀਨੇ ਵਿਚ ਕਦੀ ਨਰਕ ਵਿਚ ਨਹੀਂ ਪੈਂਦੇ। ਗੁਰੂ ਜਦੋਂ ਸਿਰ 'ਤੇ ਖਲੋ ਜਾਏ ਫਿਰ ਜਮਾਂ ਦਾ ਡਰ ਨਹੀਂ

ਤੇ ਗੁਰੂ ਨੂੰ ਹੇਤ ਕਰੀਏ ਬਾਣੀ ਪੜ੍ਹ ਕੇ, ਸਿਮਰਨ ਕਰਕੇ। ਰੱਬ ਮੇਹਰ ਕਰੇ, ਸਾਡੇ ਅੰਦਰ ਇਹ ਸਾਰਾ ਕੁਝ ਵਸ ਜਾਏ।

ਭੁੱਲਾਂ ਚੁੱਕਾਂ ਮੁਆਫ ਕਰਨੀਆਂ।

ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ।।



# ਸੇਵਾ ਕਰਤ ਨ ਛੋਡਿਓ ਪਾਸੁ

*ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ॥*
*ਤਾ ਤੇ ਗਉਹਰੁ ਗ੍ਯ਼ਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ਼ਾਰ ਕੋ ਨਾਸੁ॥*
*ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥*
*ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥੧॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਰਾਮਦਾਸ ਜੀ ਨੇ ਸ਼ਬਦ ਦੀ ਕਮਾਈ ਨਾਲ ਅਤੇ ਗੁਰੂ ਦੇ ਚਰਨਾਂ ਵਿਚ ਟਿੱਕ ਕੇ ਕੀਤੀ ਹੋਈ ਗਾਖੜੀ ਕਾਰ ਨਾਲ ਸੇਵਾ ਦੇ ਨਾਲ ਪਰਮ ਪਦ ਦੀ ਪ੍ਰਾਪਤੀ ਕੀਤੀ। ਇਕ ਉਹਨਾਂ ਨੇ ਸਿਮਰਨ ਕੀਤਾ ਤੇ ਦੂਸਰਾ ਸੇਵਾ। ਅਸਲ ਵਿਚ ਸਿਮਰਨ ਤੇ ਸੇਵਾ ਸਿੱਖੀ ਦੇ ਮਾਨੋ ਦੋ ਥੰਮ੍ਹ ਹਨ। ਜਿਨ੍ਹਾਂ ਥੰਮ੍ਹਾਂ ਦੇ ਆਸਰੇ ਸਿੱਖ ਦੀ ਜੀਵਨ-ਇਮਾਰਤ ਖਲੋਂਦੀ ਹੈ। ਸਿਮਰਨ ਤੇ ਸੇਵਾ ਸਿੱਖ ਦੀ ਬੇੜੀ ਦੇ ਦੋ ਚੱਪੂ ਹਨ। ਜਿਵੇਂ ਬੇੜੀ ਨੂੰ ਚੱਪੂ ਮਾਰੀਏ ਤੇ ਦਰਿਆ ਦੇ ਪਾਣੀ ਨੂੰ ਚੀਰ ਕੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਲੱਗ ਜਾਂਦੀ ਹੈ, ਇਸੇ ਤਰ੍ਹਾਂ ਜਿਸ ਕੋਲ ਸ਼ਬਦ ਦੀ ਕਮਾਈ ਅਤੇ ਗੁਰੂ ਦੀ ਦਿੱਤੀ ਹੋਈ ਹੱਥੀਂ ਸੇਵਾ ਹੈ, ਸਿਮਰਨ ਤੇ ਸੇਵਾ ਦੇ ਚੱਪੂ ਨਾਲ ਸਿੱਖ ਦੇ ਜੀਵਨ ਦੀ ਨਈਆ ਵੀ ਕਿਨਾਰੇ ਲੱਗਦੀ ਹੈ। ਸੇਵਾ ਤੇ ਸਿਮਰਨ ਦੇ ਖੰਭਾਂ ਨਾਲ ਸਿੱਖ ਆਤਮਕ ਮੰਡਲ ਵਿਚ ਉਡਾਰੀ ਮਾਰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਦੇ ਅਰਥ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਬਾਰ੍ਹਾਂ ਕੀਤੇ ਹਨ। ਉਸਦੇ ਵਿਚ ਹੁਕਮ, ਸ਼ਬਦ ਦਾ ਅਰਥ ਨਾਮ, ਭੈਅ, ਗੁਰੂ ਉਪਦੇਸ਼, ਗੁਰ ਮੰਤਰ, ਗਿਆਨ ਲਗਪਗ ਬਾਰ੍ਹਾਂ ਅਰਥ ਉਹਨਾਂ ਨੇ ਕੇਵਲ ਸ਼ਬਦ ਦੇ ਕੀਤੇ ਹਨ। ਸ਼ਬਦ ਦੇ ਅੰਤਰੀਵ ਭਾਵ ਨੂੰ ਜਦੋਂ ਅਸੀਂ ਸਮਝਦੇ ਹਾਂ, ਸੱਚ ਜਾਣਿਓ ਸ਼ਬਦ ਪ੍ਰਮਾਤਮਾ ਦੀ ਇਕ ਉਹ ਸ਼ਕਤੀ ਹੈ, ਜਿਸ ਸ਼ਬਦ ਦੀ ਬਰਕਤ ਦੇ ਨਾਲ ਇਕ ਖਿਨ ਵਿਚ ਕਰੋੜਾਂ ਬ੍ਰਹਿਮੰਡ ਸਿਰਜੇ ਜਾਂਦੇ ਹਨ ਤੇ ਸ਼ਬਦ ਦੇ ਨਾਲ ਹੀ ਇਹਨਾਂ ਸਾਰਿਆਂ ਨੂੰ ਉਹ ਲੈ ਕਰ ਸਕਦਾ ਹੈ।

ਇਸ ਸ਼ਬਦ ਨੂੰ ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਅੰਮ੍ਰਿਤ ਬਾਣੀ ਵਿਚ ਹੁਕਮ

ਸ਼ਬਦ ਨਾਲ ਵੀ ਵਰਣਨ ਕੀਤਾ ਹੈ। ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਹੁਕਮੀ ਹੋਵਨਿ ਆਕਾਰ*

ਅਸਲ ਵਿਚ ਉਹ ਸ਼ਬਦ ਹੈ, ਉਹ ਹੁਕਮ ਹੈ। ਉਸਦੇ ਹੁਕਮ ਦੇ ਨਾਲ ਸਾਰਾ ਆਕਾਰ, ਸਾਰੇ ਵਿਸਥਾਰ ਹੋਏ ਹਨ। ਕੀ ਉਸ ਹੁਕਮ ਨੂੰ ਪੂਰਾ ਕੋਈ ਬਿਆਨ ਕਰ ਸਕਦਾ ਹੈ? ਕਹਿਣ ਲੱਗੇ ਨਹੀਂ,

*ਹੁਕਮੁ ਨ ਕਹਿਆ ਜਾਈ॥*

ਸਾਡੇ ਕੋਲ ਕੋਈ ਸਮਰੱਥਾ ਨਹੀਂ ਕਿ ਉਸਦੇ ਹੁਕਮ ਨੂੰ ਬਿਆਨ ਕਰ ਸਕੀਏ।

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*

ਜਿਸਨੂੰ ਹੁਕਮ ਦੀ ਸ਼ਬਦ ਦੀ ਸਮਝ ਪੈ ਗਈ ਤਾਂ ਸਾਹਿਬ ਕਹਿੰਦੇ ਹਨ-

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

(ਜਪੁਜੀ ਸਾਹਿਬ)

ਉਸ ਸ਼ਬਦ ਨੂੰ ਜਿਹੜਾ ਸਮਝ ਜਾਏ, ਕਹਿੰਦੇ ਹਨ ਉਹ ਫਿਰ ਹਉਮੈ ਭਰੀਆਂ ਗੱਲਾਂ ਕਦੀ ਨਹੀਂ ਕਰਦਾ। ਮੇਰੇ ਕ੍ਰਿਪਾਲੂ ਦਾਤਾ ਜੀ ਨੇ ਇਸ ਲਈ ਇਕ ਸ਼ਬਦ ਭੈ ਵੀ ਵਰਤਿਆ ਹੈ। ਅਸੀਂ ਜਦੋਂ ਇਥੇ ਪੜ੍ਹਦੇ ਹਾਂ ਕਿ ਉਸਦੇ ਹੁਕਮ ਵਿਚ ਸਾਰੇ ਆਕਾਰ ਹਨ, ਉਸਦੇ ਹੁਕਮ ਵਿਚ ਚੰਗੇ ਤੇ ਮੰਦੇ ਹਨ ਤੇ ਆਸਾ ਦੀ ਵਾਰ ਵਿਚ ਮੇਰੇ ਗੁਰੂ ਨਾਨਕ ਸਾਹਿਬ ਨੇ ਇਹੀ ਕ੍ਰਿਪਾ ਕੀਤੀ ਹੈ-

*ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰਿਆਓ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਇੰਦ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥*

(ਆਸਾ ਦੀ ਵਾਰ)

ਉਹ ਭੈ ਵਿਚ ਹਨ। ਅਸੀਂ ਪੜ੍ਹਦੇ ਹਾਂ-

*ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*

(ਜਪੁਜੀ ਸਾਹਿਬ)

ਉਸਨੇ ਲੱਖਾਂ ਜ਼ਿੰਦਗੀ ਦੇ ਦਰਿਆ ਆਪਣੇ ਹੁਕਮ ਨਾਲ ਬਣਾ ਦਿੱਤੇ। ਮੇਰੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੁਰਮਾਇਆ। ਕਹਿਣ ਲੱਗੇ ਕਿ ਜਦੋਂ ਉਸਦੀ ਆਪਣੀ ਮੌਜ ਆਈ ਉਸਨੇ ਸ਼ਬਦ ਦੇ ਨਾਲ ਸਾਰਾ ਵਿਸਥਾਰ ਕਰ ਦਿੱਤਾ। ਇਸਦੇ ਵਿਚ ਜੀਵ, ਜੰਤੂ, ਪਹਾੜ, ਪਾਣੀ, ਰੁੱਖ ਜੋ ਕੁਝ ਵੀ ਅਸੀਂ ਦ੍ਰਿਸ਼ਟਮਾਨ ਦੇਖਦੇ ਹਾਂ, ਸਭ ਕੁਝ ਸਿਰਜ ਦਿੱਤਾ। ਪਿਆਰਿਉ! ਅਸੀਂ ਤਾਂ ਉਸਦੇ ਸਿਰਜੇ ਹੋਏ ਵਿਚ ਇਕ ਸੂਖਸ਼ਮ ਟੁਕੜੇ ਵਿਚ ਰਹਿੰਦੇ ਹਾਂ। ਇਹੋ ਜਿਹੀਆਂ ਬੇਅੰਤ ਧਰਤੀਆਂ ਉਸਦੇ ਸ਼ਬਦ ਦੇ ਵਿਚ ਪੈਦਾ ਹੋ ਗਈਆਂ। ਦਾਤਾਰ ਦੇ ਬਚਨ ਹਨ-

*ਜਬ ਉਦਕਰਖ ਕਰਾ ਕਰਤਾਰਾ॥*

ਜਦੋਂ ਪ੍ਰਭੂ ਆਪਣੀ ਮੌਜ ਵਿਚ ਆਏ, ਉਹਨਾਂ ਸ਼ਬਦ ਦੇ ਨਾਲ ਆਪਣਾ ਵਿਸਥਾਰ ਕੀਤਾ। ਕੀ ਬਣਾਇਆ?

*ਪ੍ਰਜਾ ਧਰਤ ਤਬ ਦੇਹ ਅਪਾਰਾ॥*

ਉਸਨੇ ਪਰਜਾ ਬਣਾਈ, ਸੰਸਾਰ ਬਣਾਇਆ, ਸਰੀਰ ਬਣਾਏ, ਆਪਣੀ ਮੌਜ ਵਿਚ ਬਣਾ ਦਿੱਤਾ। ਸਾਹਿਬ ਕਹਿੰਦੇ ਹਨ-

*ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ ਦੇਹ ਧਰ ਸਭਹੂੰ॥*

(ਚੌਪਈ ਸਾਹਿਬ)

ਜਦੋਂ ਤੁਸੀਂ ਇਸਨੂੰ ਖਿੱਚਿਆ ਜਿਵੇਂ ਵੀ ਜੀਵ ਤੇਰੇ ਪੈਦਾ ਕੀਤੇ ਸਨ, ਹੇ ਮੇਰੇ ਦਾਤਾ! ਤੇਰੀ ਸ਼ਬਦ ਦੀ ਕ੍ਰਿਪਾ ਦੇ ਨਾਲ ਹੀ ਉਹ ਲੀਨ ਹੋ ਗਏ। ਗੁਰੂ ਅੰਗਦ ਸਾਹਿਬ ਕਹਿਣ ਲੱਗੇ-

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਹਮਣਹ॥*

(ਅੰਗ ੪੬੯)

ਜੋਗੀ ਦਾ ਸ਼ਬਦ, ਉਸਦਾ ਧਰਮ, ਉਸਦਾ ਲਕਸ਼, ਉਸਦੀ ਜੋ ਮੰਜ਼ਿਲ ਹੈ ਕੇਵਲ ਇਹ ਹੈ ਕਿ ਵੱਧ ਤੋਂ ਵੱਧ ਗਿਆਨ ਹਾਸਿਲ ਕਰਨਾ। ਜੋ ਬ੍ਰਾਹਮਣ ਹੈ ਉਸਨੇ ਆਪਣੀ ਜ਼ਿੰਦਗੀ ਦਾ ਇਹ ਲਕਸ਼ ਬਣਾਇਆ ਹੈ ਕਿ ਮੈਂ ਵੇਦਾਂ ਦੀ ਮਰਯਾਦਾ ਨੂੰ ਅਪਣਾਉਣਾ ਹੈ। ਪਰ ਗੁਰੂ ਅੰਗਦ ਸਾਹਿਬ ਕਹਿੰਦੇ ਹਨ, ਇਸ ਮਰਯਾਦਾ ਤੋਂ ਉੱਪਰ ਉੱਠ ਕੇ ਜਿਹੜਾ ਉਸ ਕਰਤਾਰੀ ਸ਼ਬਦ ਨਾਲ ਜੁੜ ਗਿਆ ਹੈ, ਜਿਸਨੇ ਉਸ ਸ਼ਬਦ ਨੂੰ ਬੁੱਝ ਲਿਆ ਹੈ, ਮੈਂ ਉਸਦਾ ਦਾਸ ਹਾਂ ਤੇ ਉਹ ਸਾਡਾ ਮਾਲਕ ਹੈ।

ਹੁਣ ਇਸੇ ਸ਼ਬਦ ਦੀ ਗੱਲ ਕਰਦਿਆਂ ਮੇਰੇ ਗੁਰੂ ਨਾਨਕ ਸਾਹਿਬ ਨੇ ਸਿਧ-ਗੋਸ਼ਟ ਦੀ ਬਾਣੀ ਵਿਚ ਕ੍ਰਿਪਾਲਤਾ ਕੀਤੀ ਹੈ। ਪਿਆਰਿਉ! ਉਥੇ ਸਿੱਧਾਂ ਨੇ ਅਨੇਕਾਂ ਸਵਾਲ ਮੇਰੇ ਜਗਤ ਗੁਰੂ ਬਾਬਾ ਦੇ ਉੱਤੇ ਕੀਤੇ। ਉਹਨਾਂ ਵਿਚ ਇਹ ਵੀ ਸਵਾਲ ਸੀ ਕਿ ਆਰੰਭਤਾ ਕੀ ਹੈ? ਸੰਸਾਰ ਦੀ ਆਰੰਭਤਾ ਕਿਵੇਂ ਹੈ? ਸਰੀਰ ਦੀ ਆਰੰਭਤਾ ਕਿਵੇਂ ਹੈ? ਦੂਸਰਾ ਸਵਾਲ ਸੀ ਕਿ ਜਿਹੜਾ

ਇਹ ਕੀਮਤੀ ਸਮਾਂ ਮਿਲਿਆ ਹੈ ਮਨੁੱਖਾ ਜਨਮ ਦਾ ਇਹ ਕਿਹੜੀ ਸਿੱਖਿਆ ਗ੍ਰਹਿਣ ਕਰਨ ਦਾ ਸਮਾਂ ਹੈ? ਤੀਸਰਾ ਸਵਾਲ ਸੀ ਕਿ ਤੇਰੇ ਗੁਰੂ ਦਾ ਨਾਮ ਕੀ ਹੈ? ਕਿਸ ਦਾ ਤੂੰ ਚੇਲਾ ਹੈਂ? ਸਾਨੂੰ ਇਸ ਗੱਲ ਨੂੰ ਸਮਝਾਉ। ਮੇਰੇ ਬਾਬਾ ਜੀ ਨੇ ਉੱਤਰ ਦਿੱਤਾ-

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*

ਅਸਲ ਵਿਚ ਇਸਦਾ ਮੂਲ ਹੈ ਪਵਨ, ਸੁਆਸ। ਜੇ ਸੁਆਸ ਹਨ ਤਾਂ ਦੇਹੀ ਹੈ, ਸੁਆਸ ਨਹੀਂ ਤਾਂ ਦੇਹ ਕੁਝ ਨਹੀਂ।

*ਪਵਨ ਅਰੰਭ ਸਤਿਗੁਰ ਮਤਿ ਵੇਲਾ॥*

ਇਹ ਸਮਾਂ ਸਤਿਗੁਰੂ ਦੀ ਮੱਤ ਨੂੰ ਗ੍ਰਹਿਣ ਕਰਨ ਦਾ ਹੈ।

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*

(ਅੰਗ ੯੪੩)

ਉਹ ਗੁਰੂ-ਸ਼ਬਦ ਜਿਸ ਸ਼ਬਦ ਨੇ ਕਰੋੜਾਂ ਬ੍ਰਹਿਮੰਡ ਸਿਰਜੇ ਹਨ, ਉਹ ਸ਼ਬਦ ਜਿਸਦੇ ਵਿਚ ਹਰਨ ਤੇ ਭਰਨ ਦੀ ਤਾਕਤ ਹੈ, ਉਹ ਸ਼ਬਦ ਜਿਸਦਾ ਸਾਰੇ ਮਤ ਮਤਾਂਤਰਾਂ ਵਾਲਿਆਂ ਨੇ ਉਸਦੀ ਆਰੰਭਤਾ ਵਿਚ ਗੱਲ ਕੀਤੀ ਹੈ, ਮੇਰੇ ਦਾਤਾ ਨੇ ਕਿਹਾ ਕਿ ਸ਼ਬਦ ਹੀ ਸਾਡਾ ਗੁਰੂ ਹੈ। ਜਿਹੜੀ ਅੰਦਰ ਦੀ ਸੁਰਤ ਹੈ ਉਸ ਸੁਰਤ ਨੂੰ ਉਸ ਧੁਨ ਵਿਚ ਲਾ ਕੇ ਰੱਖਣਾ। ਕਹਿਣ ਲੱਗੇ ਇਹੀ ਤਾਂ ਗੁਰੂ ਤੇ ਸਿੱਖ ਦੀ ਅੰਦਰ ਦੀ ਗੱਲ ਹੈ। ਸ਼ਬਦ ਗੁਰੂ ਹੈ ਸੁਰਤ ਇਸਦਾ ਚੇਲਾ ਹੈ।

ਦੋ ਸ਼ਬਦ ਮੰਨੇ ਗਏ ਹਨ। ਇਕ ਤਾਂ ਉਹ ਜਿਸਨੇ ਸਭ ਕੁਝ ਸਿਰਜਿਆ ਹੈ। ਹੁਣ ਉਸ ਸ਼ਬਦ ਨੂੰ ਜਾਣਨ ਲਈ ਦੋ ਤਰੀਕੇ ਹਨ, ਇਕ ਹੈ ਵਰਣਾਤਮਕ ਸ਼ਬਦ, ਦੂਸਰਾ ਹੈ ਧੁਨਾਤਮਕ ਸ਼ਬਦ। ਗੁਰੂ ਰਾਮਦਾਸ ਜੀ ਨੇ ਸ਼ਬਦ ਕਮਾਇਆ। ਜਦੋਂ ਵਾਹਿਗੁਰੂ ਸ਼ਬਦ ਜੱਪਦੇ ਹਾਂ, ਗੁਰੂ ਦੀ ਬਾਣੀ ਵਿਚ ਸ਼ਬਦ ਪੜ੍ਹਦੇ ਹਾਂ, ਸੱਚ ਜਾਣਿਉ, ਇਸ ਸ਼ਬਦ ਦੀ ਕਮਾਈ ਨੇ ਸਾਨੂੰ ਉਸ ਸ਼ਬਦ ਨਾਲ ਜੋੜਨਾ ਹੈ ਜਿਸ ਸ਼ਬਦ ਦੇ ਵਿਚੋਂ ਕਰੋੜਾਂ ਬ੍ਰਹਿਮੰਡਾਂ ਦਾ ਵਿਸਥਾਰ ਹੋਇਆ ਹੈ। ਉਦਾਹਰਣ ਦੇ ਤੌਰ 'ਤੇ ਕਈ ਵਾਰੀ ਕਈ ਸੱਜਣ ਦੇਹਧਾਰੀ ਗੁਰੂ ਦਾ ਜ਼ਿਕਰ ਬਹੁਤ ਵਾਰੀ ਕਰਨਗੇ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਪਾਰ-ਉਤਾਰਾ ਨਹੀਂ। ਗੁਰੂ ਨਾਨਕ ਜੀ ਦੇ ਘਰ ਅੰਦਰ ਗੁਰਮੁਖੋ! ਸ਼ਬਦ ਦੇ ਪੁਜਾਰੀਆਂ ਦੀ ਗੱਲ ਕੀਤੀ ਗਈ ਹੈ। ਇਥੇ ਗੁਰਮਤਿ ਦੀ ਸੰਗਤ ਨੂੰ ਪ੍ਰਵਾਨ ਕੀਤਾ ਗਿਆ ਹੈ। ਇਥੇ ਸਾਧੂ ਦੀ ਸੰਗਤ, ਬ੍ਰਹਮਗਿਆਨੀ ਦੀ ਸੰਗਤ ਨੂੰ ਪ੍ਰਵਾਨ ਕੀਤਾ ਗਿਆ ਹੈ ਪਰ ਇਕ ਗੱਲ ਧਿਆਨ ਵਿਚ ਰੱਖੀਏ ਕਿ ਚਿੱਤ ਗੁਰੂ ਦੇ ਸ਼ਬਦ ਵਿਚ ਜੋੜਨ ਦੀ ਸਾਨੂੰ ਪ੍ਰੇਰਨਾ ਦਿੱਤੀ ਗਈ ਹੈ।

ਸਤਿਗੁਰੂ ਨੇ ਬਾਣੀ ਦੇ ਵਿਚ ਬੰਦੇ ਦੇ ਦੁੱਖ ਦਾ ਸਭ ਤੋਂ ਵੱਡਾ ਕਾਰਨ ਇਸਦੀ ਮਾੜੀ ਸੰਗਤ ਨੂੰ ਦੱਸਿਆ ਹੈ। ਗੁਰਮਤਿ ਨੇ ਗੁਰਮੁਖ ਦੀ, ਮਨਮੁਖ ਦੀ, ਸੰਤ ਦੀ, ਰੱਬ ਦੀ ਬੰਦਗੀ ਕਰਨ ਵਾਲੇ ਦੀ ਸੰਗਤ ਦੀ ਗੱਲ ਕਹੀ ਹੈ, ਪਰ ਨਾਲ ਹੀ ਕਿਹਾ ਹੈ ਕਿ ਚਿੱਤ ਤੂੰ ਉਹਨਾਂ

ਦੇ ਕੋਲ ਵੀ ਨਾ ਲਾਈਂ, ਚਿੱਤ ਤੂੰ ਆਪਣਾ ਗੁਰੂ ਕੋਲ ਲਾਈਂ। ਮਨਮੁਖ ਦੋਸਤਾਂ ਦੀ ਦੋਸਤੀ ਅੰਦਰ ਨੂੰ ਸਾੜ ਕੇ ਕੇਵਲ ਰਾਖ ਕਰਦੀ ਹੈ। ਬਾਬਾ ਜੀ ਨੇ ਸੁਆਰਥੀ ਮਿੱਤਰਾਂ ਨੂੰ ਦੇਖਕੇ ਕਿਹਾ ਸੀ ਕਿ ਗੱਲਾਂ ਨਾਲ ਵੀ ਸੱਜਣ ਮਿਲਣਗੇ, ਪਰ ਮੈਂ ਲੱਭਦੀ ਪਈ ਹਾਂ ਕਿ ਕੋਈ ਇਕ ਨਾਲ ਜੋੜਨ ਵਾਲਾ ਸੱਜਣ ਮਿਲੇ। ਉਹਨਾਂ ਪਿਆਰਿਆਂ ਦੀ ਖ਼ਾਤਰ ਉਹਨਾਂ ਨੂੰ ਪਾਲਣ ਦੇ ਲਈ ਮਲੀ ਦੀ ਤਰ੍ਹਾਂ ਧੁਖਦੀ ਪਈ ਹਾਂ। ਜਦੋਂ ਕਮਾਈ ਵਾਲਾ ਕਿਸੇ ਦੀ ਬਾਂਹ ਫੜਦਾ ਹੈ ਤਾਂ ਸਿਰ ਧੜ ਦੀ ਬਾਜ਼ੀ ਲਾ ਦਿੰਦਾ ਹੈ, ਕਦੀ ਬਾਂਹ ਨਹੀਂ ਛੱਡਦਾ। ਜੇ ਭਾਈ ਸਾਹਿਬ ਭਾਈ ਮਰਦਾਨਾ ਜੀ ਦੀ ਬਾਂਹ ਮੇਰੇ ਬਾਪੂ ਧੰਨ ਗੁਰੂ ਨਾਨਕ ਸਾਹਿਬ ਜਗਤ ਗੁਰੂ ਨੇ ਫੜੀ ਤੇ ਜਿਸ ਦਿਨ ਕੌਡੇ ਨੇ ਭਾਈ ਸਾਹਿਬ ਭਾਈ ਮਰਦਾਨਾ ਨੂੰ ਉਬਲੇ ਹੋਏ ਤੇਲ ਦੇ ਕੜਾਹੇ ਵਿਚ ਸੁੱਟਣਾ ਚਾਹਿਆ ਤੇ ਨਾਲ ਦੇ ਸਾਥੀ ਨੇ ਇਹ ਕਿਹਾ ਸੀ, ਬਾਬਾ ਜੀ! ਰਹਿਣ ਦਿਉ, ਇਹ ਤਾਂ ਘੜੀ ਪਿਛੋਂ ਰੁੱਸ ਕੇ ਚੱਲ ਪੈਂਦਾ ਹੈ। ਆਪਣੀ ਮਰਜ਼ੀ ਕਰਦਾ ਹੈ। ਹੁਣ ਇਹ ਜੇ ਫੱਸਿਆ ਹੈ ਤਾਂ ਆਪਾਂ ਕੀ ਲੈਣਾ ਹੈ, ਹੁਣ ਕਿਉਂ ਛੁਡਾਉਣਾ ਹੈ? ਮੇਰੇ ਕ੍ਰਿਪਾਲੂ ਦਾਤਾ ਜੀ ਨੇ ਇਕ ਸ਼ਬਦ ਕਿਹਾ ਕਿ ਜਿਸ ਦੀ ਬਾਂਹ ਮੈਂ ਫੜ ਲਵਾਂ, ਮੈਂ ਬਾਂਹ ਫੜੇ ਦੀ ਲਾਜ ਰੱਖਦਾ ਹਾਂ। ਸਤਿਗੁਰੂ ਵਡਿਆਈ ਦੇ ਰਹੇ ਹਨ-

*ਬਾਲਾ ਭੁਜਾ ਗਹੇ ਕੀ ਲਾਜਾ॥*
*ਪੁਨ ਆਪਣਾ ਹੈ ਉਸ ਸੰਗ ਕਾਜਾ॥*
*ਨਿਤਾ ਪ੍ਰਤੀ ਰਬਾਬ ਵਜਾਵੇ॥*

ਜਿਸਦੀ ਬਾਂਹ ਮੈਂ ਫੜ ਲਵਾਂ, ਉਸਦੀ ਲਾਜ ਰੱਖਦਾ ਹਾਂ। ਨਾਲੇ ਆਪਣਾ ਮਰਦਾਨੇ ਤੋਂ ਬਿਨਾਂ ਨਹੀਂ ਸਰਦਾ। ਸਮਰੱਥ ਗੁਰੂ ਸਿਰਫ਼ ਵਡਿਆਈ ਦੇ ਰਹੇ ਹਨ। ਉਹ ਰੋਜ਼ ਰਬਾਬ ਵਜਾਉਂਦਾ ਹੈ। ਕੀਰਤਨ ਕਰ ਕਰ ਕੇ ਮੈਨੂੰ ਰੋਜ਼ ਰੀਝਾਉਂਦਾ ਪਿਆ ਹੈ। ਉਸਦੀ ਬਾਂਹ ਫੜੀ ਹੈ ਤੇ ਅਸੀਂ ਉਸਦੀ ਬਾਂਹ ਨੂੰ ਛੱਡਣਾ ਨਹੀਂ। ਪਿਆਰਿਉ! ਗੁਰੂ ਜੀ ਨੇ ਮਰਦਾਨੇ ਦੀ ਬਾਂਹ ਨਹੀਂ ਛੱਡੀ।

ਜਦੋਂ ਬੱਚੀ ਨੂੰ ਪੱਲਾ ਫੜਾਇਆ ਜਾਂਦਾ ਹੈ ਤਾਂ ਇਸਦਾ ਮਤਲਬ ਇਹ ਹੈ ਕਿ ਦੇਖ ਸੱਜਣਾ, ਇਸ ਬੱਚੀ ਨੇ ਤੇਰਾ ਪੱਲਾ ਫੜਿਆ ਹੈ, ਤੂੰ ਪੱਲੇ ਫੜੇ ਹੋਏ ਦੀ ਲਾਜ ਰੱਖੀਂ। ਫੜਾਉਂਦਾ ਵੀ ਬਾਪ ਹੈ। ਇਸਦਾ ਮਤਲਬ ਇਹ ਹੈ ਕਿ ਆਪਣੇ ਜਿਗਰ ਦਾ ਟੁੱਕੜਾ ਵੱਢ ਕੇ ਤੇਰੇ ਪੱਲੇ ਬੰਨ੍ਹ ਦਿੱਤਾ ਹੈ। ਇਕ ਕੰਮ ਕਰੀਂ ਜੇ ਪੱਲਾ ਫੜਿਆ ਹੈ ਤਾਂ ਇਸਦੇ ਪੱਲੇ ਫੜੇ ਦੀ ਲਾਜ ਰਖੀਂ।

ਜਿਹੜਾ ਆਦਮੀ ਆਪਣੇ ਘਰ ਦੇ ਪ੍ਰਤੀ ਵਫ਼ਾਦਾਰ ਨਹੀਂ, ਖਿਮਾ ਕਰਿਉ, ਉਹ ਆਪਣੇ ਗੁਰੂ ਦੇ ਪ੍ਰਤੀ ਵੀ ਕਦੀ ਵਫ਼ਾਦਾਰ ਨਹੀਂ ਹੋ ਸਕਦਾ। ਦੁਨੀਆਂ ਦੇ ਮਿੱਤਰ ਜੀਊਂਦੇ ਵਿਛੜ ਜਾਣਗੇ ਪਰ ਗੁਰਮੁਖ ਭਾਵੇਂ ਸਰੀਰਕ ਤੌਰ 'ਤੇ ਤੇਰੇ ਕੋਲੋਂ ਚਲਾ ਜਾਏ ਪਰ ਸੱਚ

ਜਾਣੀ, ਉਸਦਾ ਸਰੀਰ ਨਾ ਹੋਣ ਦੇ ਬਾਵਜੂਦ ਵੀ ਉਹ ਤੇਰਾ ਸਾਥ ਦੇਵੇਗਾ। ਕਮਾਈ ਵਾਲਾ ਕਦੀ ਵੀ ਕਿਤੇ ਨਹੀਂ ਗਿਆ। ਰੱਬ ਦੀ ਬੰਦਗੀ ਦੀ ਕਮਾਈ ਕਰਨੇ ਵਾਲੇ ਕਹਿੰਦੇ ਹਨ ਕਿ ਜਦੋਂ ਕੋਈ ਕਰਨੀ ਵਾਲਾ ਸੁਰਤ ਟਿਕਾ ਕੇ ਅੰਦਰੋਂ ਗੁਰੂ ਜੱਪਦਾ ਹੈ ਤਾਂ ਜੱਪਣ ਵਾਲੀਆਂ ਜਿਹੜੀਆਂ ਰੂਹਾਂ ਹਨ, ਸੱਚ ਜਾਣਿਉ, ਉਸਦੀ ਸਹਾਇਤਾ ਕਰਦੀਆਂ ਹਨ। ਜਿਥੇ ਵੀ ਉਹ ਜਾਂਦਾ ਹੈ ਉਸਦੇ ਨਾਲ ਉਹ ਰੱਬ ਦੀ ਰਹਿਮਤ ਜਾਂਦੀ ਹੈ। ਅਸੀਂ ਕਦੀ ਕਹਿੰਦੇ ਹਾਂ ਕਿ ਗੁਰੂ ਨਾਨਕ ਜੀ ਚਲੇ ਗਏ, ਨਹੀਂ ਗਏ। ਮੇਰੇ ਗੁਰੂ ਜੀ ਆਏ ਨਿਰਾਕਾਰ ਤੋਂ ਆਕਾਰ ਬਣ ਕੇ, ਆਕਾਰ ਬਣਕੇ ਸਾਡੇ ਕੋਲ ਹਨ। ਜੇ ਰੱਬ ਆਦਿ ਕਾਲ ਤੋਂ ਸੱਚ ਹੈ ਤਾਂ ਉਸਦੇ ਨਾਲ ਜੁੜੇ ਹੋਏ ਨੂੰ ਤੂੰ ਮਰਿਆ ਹੋਇਆ ਕਦੀ ਨਹੀਂ ਕਹਿ ਸਕਦਾ। ਉਹ ਵੀ ਆਦਿ ਸੱਚ ਰਹੇਗਾ। ਪਰ ਤੇਰੇ ਅੰਦਰ ਦੀ ਸੁਰਤ ਉਹਨਾਂ ਰੂਹਾਂ ਦੇ ਚਾਰ ਚੁਫੇਰੇ ਘਿਰੀ ਹੈ, ਜਿਹੜੇ ਨੱਸ਼ਈ ਹੋ ਕੇ ਮਰੇ। ਤੂੰ ਆਪਣੇ ਅੰਦਰ ਦੀ ਸੁਰਤ ਟਿਕਾਅ। ਸ਼ਬਦ ਨਾਲ ਜੁੜੇਂਗਾ ਤਾਂ ਤੇਰੇ ਨਾਲ ਉਹ ਦੇਵ ਰੂਹਾਂ ਹਮੇਸ਼ਾ ਹਨ।

ਜਿਹੜੇ ਕਹਿੰਦੇ ਹਨ ਕਿ ਸ਼ਬਦ ਦੀ ਗੱਲ ਨਹੀਂ, ਦੇਹ ਹੀ ਉਪਦੇਸ਼ ਦੇਵੇਗੀ, ਮੈਂ ਇਕ ਬੇਨਤੀ ਉਹਨਾਂ ਦੇ ਸਮਕਸ਼ ਕਰਨੀ ਚਾਹੁੰਦਾ ਹਾਂ ਕਿ ਪਿਆਰਿਉ! ਆਦਿ ਕਾਲ ਤੋਂ ਸ਼ਬਦ ਹੀ ਗੁਰੂ ਸੀ, ਆਦਿ ਕਾਲ ਤੋਂ ਦੇਹ ਗੁਰੂ ਨਾ ਬਣੀ। ਦੇਹ ਕਾਰਜ ਸਿੱਧੀ ਵਾਸਤੇ ਸੀ। ਸ਼ਬਦ ਹੀ ਗੁਰੂ ਸੀ ਤੇ ਸੁਰਤ ਹੀ ਚੇਲਾ ਸੀ। ਅੱਜ ਵੀ ਸ਼ਬਦ ਗੁਰੂ ਹੈ ਤੇ ਸੁਰਤ ਚੇਲਾ ਹੈ। ਵਾਹਿਗੁਰੂ ਸ਼ਬਦ ਵਿਚ ਉਹ ਰੱਸ ਹੈ ਜਿਸਨੂੰ ਦੇਖਕੇ ਸਿੱਧ ਇਹ ਗੱਲ ਕਹਿਣ ਲੱਗ ਪਏ ਸਨ-

*ਸਿਧਿ ਬੋਲਨਿ ਸੁਭਿ ਬਚਨ ਧਨੁ ਨਾਨਕ ਤੇਰੀ ਵਡੀ ਕਮਾਈ॥*

(ਵਾਰ ੧, ਪਉੜੀ ੪੩)

ਹਰ ਸ਼ਬਦ ਆਪਣੀ ਤਾਸੀਰ ਰੱਖਕੇ ਬੈਠਾ ਹੈ। ਕੋਈ ਸਤਿਕਾਰ ਨਾਲ ਸਾਡੇ ਮਾਤਾ ਪਿਤਾ ਦਾ ਨਾਮ ਲਏ ਤਾਂ ਸਾਡੇ ਚਿਹਰੇ ਉੱਤੇ ਰੌਣਕ ਹੋਰ ਹੋਵੇਗੀ, ਹੈ ਤਾਂ ਸ਼ਬਦ ਹੀ। ਜੇ ਕੋਈ ਸਾਡੇ ਮਾਤਾ ਪਿਤਾ ਦਾ ਨਾਮ ਅਪ-ਸ਼ਬਦ ਵਿਚ ਲਏ ਤਾਂ ਇਕ ਦਮ ਸਾਡੇ ਅੰਦਰ ਕ੍ਰੋਧ ਦੀ ਜਵਾਲਾ ਭੜਕੇਗੀ। ਜੇ ਅਪਮਾਨ-ਜਨਕ ਸ਼ਬਦ ਸਾਡੇ ਵਿਚ ਗੁੱਸਾ ਪੈਦਾ ਕਰਦੇ ਹਨ ਤਾਂ ਬਾਬੇ ਦੇ ਦਿੱਤੇ ਸ਼ਬਦ ਦੀ ਕਮਾਈ ਕਰੀਂ, ਇਹ ਸ਼ਬਦ ਤੈਨੂੰ ਪ੍ਰਮਾਤਮਾ ਤੱਕ ਲਿਜਾ ਸਕਦਾ ਹੈ।

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥*
*ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥*

(ਅੰਗ ੪੭੩)

ਜਿਹੜਾ ਬੰਦਾ ਫਿੱਕਾ ਬੋਲਦਾ ਹੈ, ਮੇਰੇ ਬਾਬਾ ਜੀ ਕਹਿਣ ਲੱਗੇ-

*ਜਿਤੁ ਬੋਲਿਐ ਪਤਿ ਪਾਈਐ॥*

(ਅੰਗ ੧੫)

ਤੇਰੇ ਸ਼ਬਦ ਤੇਰੀ ਇੱਜ਼ਤ ਵੀ ਬਣਾਉਣਗੇ, ਤੇਰੇ ਸ਼ਬਦ ਤੈਨੂੰ ਰੋਲ ਕੇ ਵੀ ਰੱਖ ਦੇਣਗੇ। ਸਾਰਿਆਂ ਦੇ ਅੰਦਰ ਕੀਮਤੀ ਮਾਣਕ ਹੈ, ਤੂੰ ਕਿਸੇ ਦਾ ਅੰਦਰ ਨਾ ਢਾਹ। ਜਿੰਨੀ ਦੇਰ ਤੱਕ ਕੋਈ ਸ਼ਬਦ ਦੀ ਕਮਾਈ ਨਹੀਂ ਕਰਦਾ, ਹੁਣ ਕਮਾਈ ਕਰਨ ਦੇ ਦੋ ਤਰੀਕੇ ਹਨ। ਇਕ ਗੁਰਮੁਖ ਨੇ ਲਿਖਿਆ ਹੈ ਕਿ ਇਕ ਤਰੀਕਾ ਹੈ ਬਾਂਦਰੀ ਦੇ ਬੱਚੇ ਵਾਲਾ, ਦੂਸਰਾ ਹੈ ਬਿੱਲੀ ਦੇ ਬਲੂੰਗੜੇ ਵਰਗਾ। ਜਿਹੜਾ ਬੰਲੂਗੜੇ ਵਾਲਾ ਤਰੀਕਾ ਹੈ ਇਹ ਕਿਸੇ ਮੰਜ਼ਿਲ 'ਤੇ ਲਿਜਾ ਸਕਦਾ ਹੈ। ਬਾਂਦਰੀ ਵਾਲਾ ਤਰੀਕਾ ਹੈ ਤਾਂ ਦਰੁੱਸਤ ਪਰ ਚੇਤੇ ਰੱਖਿਉ ਉਥੇ ਹਰ ਖਿਨ ਇਹ ਡਰ ਬਣਿਆ ਰਹਿੰਦਾ ਹੈ ਕਿ ਪਤਾ ਨਹੀਂ ਕਦੋਂ ਇਸਨੇ ਕਿਸੇ ਪਾਸੇ ਖਿਰਕ ਜਾਣਾ ਹੈ। ਬਾਂਦਰੀ ਆਪਣੇ ਨਿੱਕੇ ਜਿਹੇ ਬੱਚੇ ਨੂੰ ਆਪਣੇ ਸੀਨੇ ਨਾਲ ਲਾਈ ਬੈਠੀ ਹੈ, ਪਰ ਬਾਂਦਰੀ ਆਪਣੇ ਹੱਥਾਂ ਪੈਰਾਂ ਨਾਲ ਟਪੂਸੀਆਂ ਮਾਰ ਮਾਰ ਕੇ ਇਕ ਬਨੇਰੇ ਤੋਂ ਦੂਜੇ, ਇਕ ਟਾਹਣੀ ਤੋਂ ਦੂਜੀ ਟਾਹਣੀ 'ਤੇ ਜਾਂਦੀ ਹੈ। ਇਥੇ ਬੱਚੇ ਨੇ ਮਾਂ ਨੂੰ ਘੁੱਟ ਕੇ ਫੜਿਆ ਹੈ, ਪਰ ਚੇਤੇ ਰੱਖਿਉ, ਮਾਂ ਕੋਲ ਕੋਈ ਸਮਰੱਥਾ ਨਹੀਂ ਬੱਚੇ ਨੂੰ ਫੜਕੇ ਰੱਖ ਸਕੇ। ਜੇ ਬਾਂਦਰੀ ਚੋਖੀ ਛਾਲ ਮਾਰੇ ਤਾਂ ਹੋ ਸਕਦਾ ਹੈ ਬੱਚੇ ਦਾ ਹੱਥ ਖਿੜਕੇ ਤੇ ਜ਼ਮੀਨ 'ਤੇ ਡਿੱਗ ਪਵੇ। ਉਤੋਂ ਕਿਤੇ ਪਾਣੀ ਦੀ ਨਦੀ ਵਿਚ ਡਿੱਗ ਪਵੇ। ਪਰ ਜਿਹੜੀ ਬਲੂੰਗੜੇ ਵਾਲੀ ਸਾਧਨਾ ਹੈ, ਇਹ ਕ੍ਰਿਪਾ ਵਾਲੀ ਸਾਧਨਾ ਹੈ। ਬਲੂੰਗੜੇ ਨੂੰ ਬਿੱਲੀ ਨੇ ਆਪਣੇ ਮੂੰਹ ਵਿਚ ਫੜਿਆ ਹੈ। ਬਲੂੰਗੜੇ ਦਾ ਕੋਈ ਯੋਗਦਾਨ ਨਹੀਂ। ਨਾ ਤਾਂ ਬਲੂੰਗੜੇ ਨੇ ਬਾਂਦਰੀ ਦੇ ਬੱਚੇ ਦੀ ਤਰ੍ਹਾਂ ਦੰਦਾਂ ਨੂੰ ਘੁੱਟ ਕੇ ਫੜਿਆ ਹੈ, ਨਾ ਤਾਂ ਬਲੂੰਗੜੇ ਨੇ ਆਪਣੀ ਮਾਂ ਦੇ ਅੰਦਰ ਆਪਣਾ ਕੋਈ ਯੋਗਦਾਨ ਪਾਇਆ ਹੈ। ਬਲੂੰਗੜੇ ਦਾ ਬੱਚਾ ਇਕ ਥਾਂ ਤੋਂ ਦੂਜੀ ਥਾਂ 'ਤੇ ਜਾਂਦਾ ਹੈ ਕੇਵਲ ਮਾਂ ਦੀ ਰਹਿਮਤ ਕਰਕੇ। ਬਾਂਦਰੀ ਵਾਲਾ ਤਰੀਕਾ ਖਿੜਕ ਸਕਦਾ ਹੈ ਪਰ ਬਲੂੰਗੜੇ ਵਾਲੀ ਸਾਧਨਾ ਇਕ ਥਾਂ ਤੋਂ ਦੂਜੀ ਥਾਂ ਲਿਜਾ ਸਕਦੀ ਹੈ। ਬਾਂਦਰੀ ਵਾਲਾ ਤਰੀਕਾ ਕੇਵਲ ਆਪਣੀ ਹੱਠ ਦੀ ਕਮਾਈ ਹੈ, ਪਰ ਬਲੂੰਗੜੇ ਵਾਲਾ ਤਰੀਕਾ ਆਪਣੇ ਗੁਰੂ ਦੀ ਮੇਹਰ ਹੈ। ਆਪਣੀ ਕਮਾਈ ਕਰਦਿਆਂ ਮਨਾ, ਤੂੰ ਕਿਤੇ ਵੀ ਥਿੜਕ ਸਕਦਾ ਹੈਂ ਪਰ ਉਸਦੀ ਮੇਹਰ ਲੈ ਕੇ ਕਮਾਈ ਕਰੇਂ ਤਾਂ ਸੱਚ ਜਾਣੀ, ਗੁਰੂ ਆਪਣੀ ਰਹਿਮਤ ਵਿਚ ਤੈਨੂੰ ਲਪੇਟ ਕੇ ਰੱਖੇਗਾ।

ਸਾਧਨਾ ਦੇ ਦੋ ਪੱਖ ਹਨ। ਕਮਾਈ ਕਰਨ ਤੋਂ ਬਿਨਾਂ ਕਦੀ ਮੰਜ਼ਿਲ ਨਹੀਂ ਮਿਲ ਸਕਦੀ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗਾ ਵੀ ਲਿਆ। ਸੁਣ ਵੀ ਲਿਆ, ਅੱਖਾਂ ਵੀ ਬੰਦ ਕਰ ਲਈਆਂ ਪਰ ਜਿੰਨੀ ਦੇਰ ਤੱਕ ਉਪਦੇਸ਼ ਨੂੰ ਫੜ ਕੇ ਅਸੀਂ ਕਮਾਉਂਦੇ ਨਹੀਂ, ਉੱਨੀ ਦੇਰ ਤੱਕ ਪਰਮ ਪਦ ਦੀ ਪ੍ਰਾਪਤੀ ਨਹੀਂ ਹੁੰਦੀ। ਭਾਈ ਸਾਹਿਬ ਕਹਿੰਦੇ ਹਨ ਕਿ ਸਫ਼ਰ 'ਤੇ ਤੁਰਿਆ ਹੈਂ, ਜੇ ਮੰਜ਼ਿਲ ਦੇ ਮੀਲ ਹੀ ਤੂੰ ਗਿਣਦਾ ਰਹੇਂ ਕਿ ਇੰਨੇ ਕੋਹ, ਇੰਨੇ ਕਿਲੋਮੀਟਰ ਮੇਰੀ ਮੰਜ਼ਿਲ ਹੈ, ਕਹਿਣ ਲੱਗੇ ਮੀਲ ਗਿਣਨ ਨਾਲ ਗੱਲ ਨਹੀਂ ਬਣਨੀ ਜਿੰਨੀ ਦੇਰ ਤੱਕ ਤੂੰ ਆਪਣੇ ਪੈਰਾਂ ਨਾਲ ਚਾਰ ਕਦਮ ਪੁੱਟਦਾ ਨਹੀਂ।

ਧੰਨ ਗੁਰੂ ਰਾਮਦਾਸ ਜੀ ਨੇ ਸ਼ਬਦ ਦੀ ਕਮਾਈ ਕੀਤੀ ਤੇ ਉਹਨਾਂ ਨੇ ਗੁਰੂ ਵਾਲਾ ਪਾਸਾ

ਢਿੱਲਾ ਨਹੀਂ ਪੈਣ ਦਿੱਤਾ। ਅੱਜ ਭੱਟਾਂ ਨੇ ਗੁਰੂ ਰਾਮਦਾਸ ਜੀ ਦੀ ਸਿਫ਼ਤ ਵਿਚ ਪਹਿਲਾ ਬਚਨ ਕਿਹਾ ਕਿ

*ਜਿਨਿ ਸਬਦੁ ਕਮਾਇ*

ਜਿਸ ਗੁਰੂ ਰਾਮਦਾਸ ਜੀ ਨੇ ਸ਼ਬਦ ਦੀ ਕਮਾਈ ਕਰਕੇ,

*ਪਰਮ ਪਦ ਪਾਇਓ*

ਪਰਮ ਪੱਦਵੀ 'ਤੇ ਜਾ ਪਹੁੰਚੇ। ਹੁਣ ਸ਼ਬਦ ਕਮਾਇਆ ਰਸਨਾ ਨਾਲ ਜੱਪ ਜੱਪ ਕੇ, ਹਿਰਦੇ ਵਿਚ ਟਿਕਾਅ ਕੇ ਅੰਦਰ ਨੂੰ ਧਿਆ ਕੇ, ਸ਼ਬਦ ਕਮਾਉਣ ਵਾਲੇ ਤਾਂ ਕਹਿ ਰਹੇ ਸਨ ਕਿ ਜੇ ਤੇਰੇ ਅੰਦਰ ਗੁਰੂ ਦਾ ਸ਼ਬਦ ਨਹੀਂ ਵੱਸਦਾ ਪਿਆ ਤਾਂ ਸਰੀਰ ਦਾ ਤੂੰ ਕੀ ਕਰਨਾ ਹੈ? ਗੁਰੂ ਰਾਮਦਾਸ ਜੀ ਨੇ ਬੋਲਦੇ ਹੋਏ ਪੰਛੀਆਂ ਵਿਚੋਂ ਵੀ ਸ਼ਬਦ ਦੀ ਆਵਾਜ਼ ਸੁਣੀ। ਜਿਸ ਨੇ ਸ਼ਬਦ ਕਮਾਉਣਾ ਹੈ, ਉਸ ਦੀ ਸ਼ੁਰੂਆਤ ਜੱਪ ਤੋਂ ਹੁੰਦੀ ਹੈ। ਰਸਨਾ ਦੇ ਨਾਲ ਤੂੰ ਜੱਪ ਕਰ।

*ਸੇਵਾ ਕਰਤ ਨ ਛੋਡਿਓ ਪਾਸੁ ॥*

ਸੇਵਾ ਕਰਦਿਆਂ ਹੋਇਆਂ ਗੁਰੂ ਰਾਮਦਾਸ ਜੀ ਨੇ ਧੰਨ ਗੁਰੂ ਅਮਰਦਾਸ ਵਾਲਾ ਪਾਸਾ ਨਹੀਂ ਛੱਡਿਆ। ਇਹ ਦੋ ਚੀਜ਼ਾਂ ਪਿਆਰਿਉ ਕਦੀ ਭੁੱਲੀਏ ਨਾ ਸੇਵਾ ਤੇ ਸਿਮਰਨ। ਇਕ ਲੇਖਕ ਨੇ ਲਿਖਿਆ ਹੈ ਕਿ ਸਿਮਰਨ ਇਕੱਲਾ ਇਕ ਭਾਰੀ ਖ਼ੁਰਾਕ ਹੈ। ਘਿਉ ਬੰਦੇ ਨੂੰ ਖੁਆਈ ਜਾਉ। ਘਿਉ ਖਵਾਇਆ ਤੇ ਪਲੰਘ ਉੱਤੇ ਸੁਵਾ ਦਿੱਤਾ। ਘਿਉ ਖਾਏਗਾ ਤਾਂ ਇਹ ਖ਼ੁਰਾਕ ਹੀ ਇਕ ਦਿਨ ਇਸਦੀ ਮੰਜੇ ਉੱਤੇ ਮੌਤ ਕਰ ਸਕਦੀ ਹੈ। ਖ਼ੁਰਾਕ ਖੁਆ ਕੇ ਕਹੋ ਜਾ ਬਾਹਰ ਕਸਰਤ ਕਰਕੇ ਆ, ਇਹ ਪੱਚੇਗਾ ਤਾਂ ਜੇ ਤੂੰ ਸਰੀਰਕ ਕਸਰਤ ਕਰੇਂਗਾ। ਸਿਮਰਨ ਤੂੰ ਕਰ ਪਰ ਸਿਮਰਨ ਕਰਨ ਦੇ ਨਾਲ ਨਾਲ ਤੂੰ ਹੱਥੀਂ ਸੇਵਾ ਵੀ ਕਰੀਂ। ਸਿਮਰਨ ਤੇਰੀ ਖ਼ੁਰਾਕ ਹੈ ਤੇ ਸੇਵਾ ਤੇਰੀ ਕਸਰਤ ਹੈ। ਤੇਰੇ ਸਿਮਰਨ ਦੀ ਤਾਕਤ ਤਾਂ ਹੀ ਅਸਰ ਕਰੇਗੀ ਜੇ ਤੇਰੇ ਕੋਲ ਸੇਵਾ ਦੀ ਕਸਰਤ ਹੋਵੇਗੀ।

ਕਈ ਕਹਿੰਦੇ ਹਨ ਘਰ ਦੇ ਭਾਂਡੇ ਮਾਂਜ ਲਉ, ਲੰਗਰ ਦੇ ਭਾਂਡੇ ਮਾਂਜਨ ਦਾ ਕੀ ਫ਼ਾਇਦਾ? ਘਰ ਦੇ ਭਾਂਡੇ ਮਾਂਜੇ ਸਿੱਖ ਜੀ, ਸਦਕੇ ਮਾਂਜੇ ਪਰ ਚੇਤੇ ਰੱਖਿਉ ਘਰ ਦੇ ਭਾਂਡੇ ਤੇ ਗੁਰੂ ਦੇ ਭਾਂਡਿਆਂ ਵਿਚ ਬੜਾ ਅੰਤਰ ਹੈ। ਘਰ ਦੇ ਭਾਂਡੇ ਨੌਕਰਾਣੀ ਦੇ ਭਾਂਡੇ ਕਦੀ ਨਹੀਂ ਕੋਈ ਮਾਂਜਦਾ। ਉਸਦੇ ਭਾਂਡੇ ਵੱਖਰੇ ਕਰਕੇ ਰੱਖ ਦਿੰਦੇ ਹਨ ਲੋਕ। ਪਰ ਚੇਤੇ ਰੱਖਿਉ ਬਾਬੇ ਨਾਨਕ ਦੇ ਘਰ ਦਾ ਸੇਵਾਦਾਰ ਵੀ ਰੋਟੀ ਖਾਂਦਾ ਹੈ ਤਾਂ ਉਸਦੇ ਭਾਂਡੇ ਵੀ ਤੂੰ ਚੁੱਕਕੇ ਮਾਂਜਦਾ ਹੈਂ। ਸੱਚ ਜਾਣੀ, ਉਹ ਭਾਂਡੇ ਮਾਂਜਣ ਨਾਲ ਤੇਰੇ ਅੰਦਰ ਦੀ 'ਮੈਂ' ਮਰਦੀ ਹੈ। ਇਥੇ ਕੀਤੀ ਸੇਵਾ ਰੱਬ ਦੀ ਦਰਗਾਹ ਵਿਚ ਪ੍ਰਵਾਨ ਹੈ। ਤਨ, ਧਨ, ਮਨ, ਦੇ ਨਾਲ ਸੇਵਾ ਕਰ। ਧਨ ਦੀ ਸੇਵਾ ਦਾ ਮਤਲਬ ਹੈ ਕਿ ਧਨ ਦੇ ਕੇ ਤੂੰ ਇਹ ਨਹੀਂ ਕਹਿਣਾ ਮੈਂ ਦਾਨ ਕੀਤਾ, ਤੂੰ ਇਹ ਕਹਿਣਾ ਹੈ ਤੇਰੀ ਦਿੱਤੀ ਹੋਈ ਦਾਤ ਵਿਚੋਂ ਮੈਂ ਕੁਝ ਭੇਟਾ ਦੇਣ ਆਇਆ ਹਾਂ। ਮਨ ਕਰਕੇ ਜਦੋਂ ਤੂੰ

ਬਾਣੀ, ਸਿਮਰਨ ਕਰੇਂ, ਆਪਣੀ ਕੀਤੀ ਕਮਾਈ ਨਾਲ ਪਿਆਰਿਆ ਤੂੰ ਗੁਰੂ ਦੀ ਕ੍ਰਿਪਾ ਨਾਲ ਸਰਬੱਤ ਦਾ ਭਲਾ ਮੰਗੀਂ। ਸੁਰਤ ਕੀ ਸੇਵਾ ਹੈ? ਜਦੋਂ ਤੇਰੀ ਸੁਰਤ ਪੂਰਨ ਤੌਰ 'ਤੇ ਟਿਕੇ ਤੇ ਜਿਹੜੇ ਲੋਕ ਦਿਨ ਰਾਤ ਪਾਪਾਂ ਵਿਚ ਗ੍ਰਸੇ ਹਨ, ਸੁਰਤ ਟਿਕਾ ਕੇ ਉਹਨਾਂ ਦਾ ਭਲਾ ਮੰਗ ਲਈਂ, ਇਹ ਸੁਰਤ ਦੀ ਸੇਵਾ ਹੋ ਜਾਏਗੀ।

ਆਪਣੇ ਆਪ ਨੂੰ ਮਾਰਨ ਤੋਂ ਬਿਨਾਂ ਕਦੀ ਕੋਈ ਦਾਤ ਨਹੀਂ ਮਿਲਦੀ। ਬੰਦੇ ਦਾ ਸਰੀਰ ਤਾਂ ਮਰ ਜਾਂਦਾ ਹੈ, ਪਰ ਹਉਮੈ ਦੇ ਕੀਟਾਣੂ ਤਾਂ ਅਗਲੇ ਜਨਮ ਫਿਰ ਨਾਲ ਚਲੇ ਜਾਂਦੇ ਹਨ। ਹੁਣ ਇਸ ਸੇਵਾ ਨੇ, ਸਿਮਰਨ ਨੇ ਰੰਗ ਕੀ ਲਿਆਂਦਾ?

*ਤਾ ਤੇ ਗਉਹਰੁ*

ਗਉਹਰੁ ਦਾ ਅਰਥ ਹੁੰਦਾ ਹੈ ਚਮਕਦਾ ਮੋਤੀ। ਕਹਿੰਦੇ ਹਨ ਗੁਰੂ ਅਮਰਦਾਸ ਜੀ ਦੀ ਕੀਤੀ ਸੇਵਾ ਨਾਲ ਗੁਰੂ ਰਾਮਦਾਸ ਜੀ ਦੇ ਅੰਦਰੋਂ ਕਰਨੀ ਦਾ, ਸ਼ਬਦ ਦੀ ਕਮਾਈ ਦਾ ਉਜਲਾ ਮੋਤੀ ਪੈਦਾ ਹੋਇਆ।

*ਤਾ ਤੇ ਗਉਹਰੁ ਗ੍ਯ਼ਾਨ ਪ੍ਰਗਟੁ ਉਜੀਆਰਉ*

ਉਹਨਾਂ ਦੇ ਅੰਦਰ ਗਿਆਨ ਪ੍ਰਗਟ ਹੋਇਆ।

*ਦੁਖ ਦਰਿਦ੍ਰ ਅੰਧ੍ਯ਼ਾਰ ਕੋ ਨਾਸੁ ॥*

ਗੁਰੂ ਰਾਮਦਾਸ ਜੀ ਦੇ ਅੰਦਰ ਕਮਾਈ ਕਰਕੇ ਦੁੱਖਾਂ ਦਾ, ਦਲਿੱਦਰਾਂ ਦਾ ਹਨੇਰਾ ਸਾਰਾ ਚੁੱਕਿਆ ਗਿਆ। ਜੇ ਕੋਈ ਬੰਦਾ ਆਪਣੇ ਅੰਦਰ ਨੂੰ ਖੋਜਣ ਲੱਗ ਪਵੇ, ਖੋਜਦਿਆਂ ਖੋਜਦਿਆਂ ਇਕ ਦਿਨ ਰੱਬ ਨੂੰ ਲੱਭ ਲੈਂਦਾ ਹੈ। ਭੱਟ ਕੀਰਤ ਜੀ ਕਹਿ ਰਹੇ ਹਨ, ਕੀ ?

*ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ*

ਇਥੇ ਸੰਤ ਚਰਨ ਦਾ ਅਰਥ ਹੈ ਗੁਰੂ ਰਾਮਦਾਸ ਸਤਿਗੁਰੂ ਸੰਤ ਦੇ ਚਰਨਾਂ ਨਾਲ *ਮੁੜਿ ਲਾਗਹਿ*- ਮੁੜਿ ਦਾ ਅਰਥ ਹੈ ਮੁੜ ਕੇ, ਮੁੜ ਕੇ ਦਾ ਅਰਥ ਹੈ ਦੁਨੀਆਂ ਵਾਲਾ ਪਾਸਾ ਇਕ ਪਾਸੇ ਰੱਖ ਕੇ, ਗੁਰੂ ਵੱਲ ਮੂੰਹ ਕਰਕੇ ਜਿਹੜੇ ਲੱਗਦੇ ਹਨ

*ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥*

ਉਹਨਾਂ ਨੂੰ ਜਮਾਂ ਦਾ, ਕਾਮ ਦਾ, ਕ੍ਰੋਧ ਦਾ ਕੋਈ ਡਰ ਨਹੀਂ। ਪਰ ਜਿਹੜੇ ਮੁੜ ਕੇ ਗੁਰੂ ਰਾਮਦਾਸ ਦੇ ਚਰਨ ਫੜ ਲੈਂਦੇ ਹਨ। ਹਜ਼ੂਰ ਕਹਿਣ ਲੱਗੇ ਪਤਾ ਹੈ ਕਿਵੇਂ ਸੇਵਾ ਕੀਤੀ?

*ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ*

ਜਿਵੇਂ ਗੁਰੂ ਅੰਗਦ ਸਾਹਿਬ ਜੀ ਗੁਰੂ ਨਾਨਕ ਸਾਹਿਬ ਦੀ ਹਜ਼ੂਰੀ ਵਿਚ ਰਹੇ। ਹਜ਼ੂਰੀ ਦਾ ਅਰਥ ਹੈ ਜਿਸਦੀ ਸੁਰਤ ਗੁਰੂ ਦੇ ਸ਼ਬਦ ਤੋਂ ਕਦੀ ਗ਼ੈਰ ਹਾਜ਼ਰ ਨਾ ਹੋਵੇ।

*ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥ ੧ ॥*

ਇਸੇ ਤਰ੍ਹਾਂ ਗੁਰੂ ਅਮਰਦਾਸ ਦੀ ਹਜ਼ੂਰੀ ਵਿਚ ਧੰਨ ਗੁਰੂ ਰਾਮਦਾਸ ਰਹੇ। ਕਿਵੇਂ ਹਜ਼ੂਰੀ ਵਿਚ ਰਹੇ? ਪਿਆਰਿਓ! ਧਰਮਸ਼ਾਲਾ ਦੀ ਕੰਧ ਡਿੱਗੀ ਸੀ। ਸਾਰੀ ਰਾਤ ਕੰਧ ਬਣਾਉਣ ਤੇ ਫਿਰ ਕੰਧ ਡਿੱਗ ਪਵੇ। ਕਿਸੇ ਨੇ ਇਹੀ ਕਿਹਾ ਸੀ ਕਿ ਬਾਬਾ ਲਹਿਣਾ ਜੀ ਸਵੇਰੇ ਦਿਨ ਨਹੀਂ ਚੜ੍ਹਨਾ। ਹੁਣ ਬਣਾਉਂਦੇ ਹੋ ਘੜੀ ਪਿੱਛੋਂ ਫਿਰ ਢਹਿ ਪੈਂਦੀ ਹੈ। ਕਹਿਣ ਲੱਗੇ ਮੈਨੂੰ ਤਾਂ ਪਤਾ ਹੀ ਨਹੀਂ ਕਿ ਮੈਂ ਕੰਧ ਬਣਾਉਂਦਾ ਹਾਂ। ਮੈਂ ਤਾਂ ਸਿਰਫ਼ ਹੱਥਾਂ ਨੂੰ ਸਫਲ ਕਰਦਾ ਪਿਆ ਹਾਂ ਗੁਰੂ ਦਾ ਹੁਕਮ ਮੰਨ ਕੇ। ਜਿੰਨੀ ਦੇਰ ਤੱਕ ਨਹੀਂ ਬਣੇਗੀ, ਮੈਂ ਲੱਗੇ ਰਹਿਣਾ ਹੈ। ਲੱਗੇ ਰਹਿਣ ਵਿਚ ਮੇਰੇ ਹੱਥ ਸਫਲ ਹੁੰਦੇ ਹਨ। ਮੈਂ ਗੁਰੂ ਦੀ ਹਜ਼ੂਰੀ ਵਿਚ ਰਹਿੰਦਾ ਹਾਂ। ਗੁਰੂ ਰਾਮਦਾਸ ਜੀ ਨੇ ਸ਼ਬਦ ਨੂੰ ਕਮਾਇਆ, ਸੇਵਾ ਕੀਤੀ। ਆਉ ਗੁਰੂ ਰਾਮਦਾਸ ਜੀ ਦੇ ਚਰਨਾਂ ਨਾਲ ਜੁੜੀਏ। ਸਿਮਰਨ ਦੇ ਨਾਲ ਨਾਲ ਸੇਵਾ ਕਰੀਏ। ਗੁਰੂ ਰਾਮਦਾਸ ਮੇਹਰ ਕਰੇ ਤੇ ਇਸ ਮਨੁੱਖਾ ਦੇਹੀ ਨੂੰ ਅਸੀਂ ਸਫਲ ਕਰ ਸਕੀਏ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਏਕੋ ਨਾਮੁ ਧਿਆਇ

ਸਿਰੀਰਾਗੁ ਮਹਲਾ ੫ ॥

*ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥*
*ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥*
*ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ ॥ ੧ ॥*
*ਮੇਰੇ ਮਨ ਪ੍ਰਭ ਸਰਣਾਈ ਪਾਇ ॥*
*ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ ॥ ੧ ॥ ਰਹਾਉ ॥*
*ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥*
*ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥*
*ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥ ੨ ॥*
*ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥*
*ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥*
*ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥ ੩ ॥*
*ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥*
*ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥*
*ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥ ੪ ॥ ੧੨ ॥*

(ਅੰਗ ੪੬)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਪਿਆਰੇ ਸਤਿਸੰਗੀ ਜਨੋਂ! ਆਪ ਜੀ ਨੇ ਅੰਮ੍ਰਿਤ ਬਚਨ ਸਰਵਨ ਕੀਤਾ ਹੈ। ਧੰਨ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਵਿਚ ਜੋ ਰਹਾਉ ਦੀ ਤੁੱਕ ਹੈ, ਜਿਸ ਨੂੰ ਧੁਰਾ ਬਣਾ ਕੇ ਆਪਾਂ ਵਿਚਾਰ ਕਰਨੀ ਹੈ। ਇਸ ਸ਼ਬਦ ਦੀ, ਉਸ ਤੁੱਕ ਦਾ ਭਾਵ ਹੈ, ਹੇ ਮੇਰੇ

ਮਨ! ਸਦੀਵ ਕਾਲ ਲਈ ਪਰੀਪੂਰਨ ਪ੍ਰਮਾਤਮਾ ਦੀ ਸ਼ਰਨ ਵਿਚ ਪੈ ਜਾ। ਇਕ ਗੱਲ ਯਾਦ ਰੱਖ ਕਿ ਉਸ ਪਰੀਪੂਰਨ ਪ੍ਰਮਾਤਮਾ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਜੋ ਤੈਨੂੰ ਬਚਾ ਸਕੇ। ਕੇਵਲ ਇਕ ਪ੍ਰਮਾਤਮਾ ਦੇ ਨਾਮ ਨੂੰ ਧਿਆ। ਉਸ ਪ੍ਰਭੂ ਦੇ ਨਾਮ ਨੂੰ ਧਿਆਉਣਾ ਹੀ ਉਸ ਪ੍ਰਮਾਤਮਾ ਦੇ ਚਰਨ ਸ਼ਰਨ ਵਿਚ ਪ੍ਰਵੇਸ਼ ਕਰਨਾ ਹੈ।

ਮਨੁੱਖ ਇਸ ਸੰਸਾਰ ਵਿਚ ਵਿਚਰਦਿਆਂ ਹੋਇਆਂ ਆਪਣੇ ਜਨਮ ਤੋਂ ਲੈ ਕੇ ਮਰਨ ਤੱਕ ਕੋਈ ਨਾ ਕੋਈ ਸਹਾਰਾ ਲੱਭਦਾ ਹੈ। ਜੇ ਸੰਸਾਰ ਦੀ ਇਸ ਲੀਲਾ ਨੂੰ ਦੇਖੀਏ ਜੋ ਪ੍ਰਭੂ ਨੇ ਰਚੀ ਹੈ ਤਾਂ ਮਨੁੱਖ ਆਪਣੇ ਜਨਮ ਤੋਂ ਹੀ ਬੇਆਸਰਾ ਹੈ। ਸ਼ਾਇਦ ਇੰਨੇ ਸਹਾਰੇ ਦੀ ਲੋੜ ਇਕ ਪਸ਼ੂ ਦੇ ਬੱਚੇ ਨੂੰ ਨਾ ਹੋਵੇ, ਇਕ ਪੰਛੀ ਦੇ ਬੱਚੇ ਨੂੰ ਨਾ ਹੋਵੇ, ਪਾਣੀ ਵਿਚ ਰਹਿਣ ਵਾਲੇ ਜੀਵਾਂ ਨੂੰ ਨਾ ਹੋਵੇ, ਜਿੰਨੀ ਜਨਮ ਵੇਲੇ ਇਕ ਇਨਸਾਨ ਦੇ ਬੱਚੇ ਨੂੰ ਸਹਾਰੇ ਦੀ ਲੋੜ ਹੈ। ਅਸੀਂ ਦੇਖਦੇ ਹਾਂ ਕਿ ਇਕ ਪਸ਼ੂ ਜਦੋਂ ਆਪਣੇ ਬੱਚੇ ਨੂੰ ਜਨਮ ਦਿੰਦਾ ਹੈ, ਭਾਵੇਂ ਉਹ ਗਾਂ ਹੀ ਹੈ, ਕੋਈ ਵੀ ਚਾਰ ਪਾਇਆ ਪਸ਼ੂ ਹੈ, ਉਹ ਪਸ਼ੂ ਆਪਣੇ ਬੱਚੇ ਨੂੰ ਜਨਮ ਦਿੰਦਾ ਹੈ ਤੇ ਜਨਮ ਤੋਂ ਕੁਝ ਘੰਟੇ ਬਾਅਦ ਹੀ ਉਸ ਪਸ਼ੂ ਦਾ ਬੱਚਾ ਆਪਣੇ ਪੈਰਾਂ ਉੱਤੇ ਖੜਾ ਹੋ ਜਾਂਦਾ ਹੈ। ਸਿਰਫ਼ ਬੇਨਤੀ ਹੈ ਕਿ ਮਨੁੱਖ ਸਹਾਰਾ ਤੂੰ ਪ੍ਰਮਾਤਮਾ ਦਾ ਲੈ। ਪਸ਼ੂ ਦਾ ਬੱਚਾ ਆਪਣੇ ਪੈਰਾਂ 'ਤੇ ਖੜਾ ਹੋ ਕੇ ਆਪਣੀ ਮਾਂ ਦੇ ਨੇੜੇ ਜਾ ਕੇ ਬਿਨਾਂ ਕਿਸੇ ਬੰਦੇ ਦੇ ਸਹਾਰੇ ਤੋਂ ਆਪਣੀ ਮਾਂ ਦਾ ਦੁੱਧ ਚੁੰਘਣਾ ਸ਼ੁਰੂ ਕਰ ਦਿੰਦਾ ਹੈ। ਕੁਝ ਘੰਟੇ ਵਿਚ ਉਸਦੀ ਇਹ ਪ੍ਰਕਿਰਿਆ ਮੁਕੰਮਲ ਹੋ ਜਾਂਦੀ ਹੈ ਤੇ ਕੁਝ ਦਿਨਾਂ ਤੋਂ ਬਾਅਦ ਇੰਨੀ ਕੁ ਸਮਝ ਪੈ ਜਾਂਦੀ ਹੈ ਕਿ ਮਾਂ ਨੂੰ ਦੇਖਕੇ ਉਹ ਆਪਣੇ ਆਪ ਹੀ ਦੌੜ ਕੇ ਮਾਂ ਦਾ ਦੁੱਧ ਚੁੰਘਣ ਲੱਗ ਪਵੇਗਾ।

ਦੂਜੀ ਬੇਨਤੀ, ਇਕ ਅੰਡੇ ਤੋਂ ਪੈਦਾ ਹੋਣ ਵਾਲਾ ਜੀਵ, ਪੰਛੀ ਦਾ ਬੱਚਾ ਆਂਡੇ ਵਿਚੋਂ ਨਿਕਲਦਾ ਹੈ। ਕੁਝ ਘੰਟੇ, ਕੁਝ ਦਿਨ ਲੱਗਦੇ ਹਨ ਤੇ ਉਸਦੇ ਖੰਭ ਜਦੋਂ ਨਿਕਲੇ ਤਾਂ ਇਕੋ ਦਮ ਕੁਝ ਦਿਨਾਂ ਤੋਂ ਬਾਅਦ ਉਹ ਆਪ ਉਡਾਰੀ ਮਾਰਨ ਲੱਗ ਪਿਆ ਤੇ ਉਡਾਰੀ ਦੇ ਨਾਲ ਨਾਲ ਉਸ ਪੰਛੀ ਦਾ ਬੱਚਾ ਆਪਣੀ ਖ਼ੁਰਾਕ ਖਾਣ ਵਾਸਤੇ ਆਪਣੇ ਆਪ 'ਤੇ ਨਿਰਭਰ ਹੋ ਗਿਆ। ਉਸ ਨੂੰ ਜ਼ਿਆਦਾ ਸਾਲ, ਜ਼ਿਆਦਾ ਮਹੀਨੇ ਆਪਣੀ ਮਾਂ ਦੇ ਲਿਆਂਦੇ ਹੋਏ ਚੋਗੇ ਦੀ ਲੋੜ ਨਹੀਂ।

ਤੀਸਰੀ ਬੇਨਤੀ ਕਿ ਜ਼ਮੀਨ 'ਤੇ ਰੇਂਗਣ ਵਾਲੇ ਕਈ ਕੀੜੇ ਅਜਿਹੇ ਹਨ ਕਿ ਜਿਹੜੇ ਜਨਮ ਹੁੰਦਿਆਂ ਸਾਰ ਹੀ ਆਪਣਾ ਆਪਣਾ ਵੱਖਰਾ ਰਾਹ ਮਿੱਥ ਕੇ ਚੱਲ ਪੈਂਦੇ ਹਨ। ਅਸੀਂ ਸੱਪ ਦੇ ਬੱਚੇ ਵੱਲ ਝਾਤੀ ਮਾਰਦੇ ਹਾਂ। ਸੱਪਣੀ ਦੇ ਆਂਡਿਆਂ ਵਿਚੋਂ ਬੱਚਾ ਨਿਕਲਦਾ ਹੈ ਤੇ ਕੀ ਸੱਪਣੀ ਉਹਨਾਂ ਬੱਚਿਆਂ ਨੂੰ ਰੋਜ਼ ਪਾਲਦੀ ਹੈ? ਪਾਲਣ ਦੀ ਗੱਲ ਤਾਂ ਬਹੁਤ ਦੂਰ ਦੀ, ਸੱਪਣੀ ਤਾਂ ਆਪਣੇ ਆਂਡਿਆਂ ਵਿਚੋਂ ਪੈਦਾ ਹੋਏ ਬੱਚਿਆਂ ਨੂੰ ਆਪ ਹੀ ਖਾਣਾ ਸ਼ੁਰੂ ਕਰ ਦਿੰਦੀ ਹੈ ਤੇ ਉਸਨੇ ਆਪਣੇ ਬੱਚਿਆਂ ਦੀ ਖ਼ੁਰਾਕ ਦਾ ਕੀ ਪ੍ਰਬੰਧ ਕਰਨਾ ਹੈ। ਬਾਣੀ ਵਿਚ ਵੀ ਅਸੀਂ

ਬਚਨ ਪੜ੍ਹਦੇ ਹਾਂ ਕਿ–

*ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥*

(ਅੰਗ ੧੩੭੦)

ਜਿਹੜੀ ਮਾਂ ਆਪਣੇ ਜੰਮੇ ਹੋਏ ਬੱਚੇ ਹੀ ਖਾਣ ਲੱਗ ਪਈ, ਕੀ ਆਸ ਕਰਦੇ ਹਾਂ ਕਿ ਉਹ ਸੱਪਣੀ ਹੋਰਨਾਂ ਦੀ ਸੰਭਾਲ ਕਰਦੀ ਹੋਵੇਗੀ? ਕਦੀ ਵੀ ਨਹੀਂ। ਸੱਪਣੀ ਦੇ ਬੱਚੇ ਨੇ ਆਪਣੀ ਰਾਹ ਦੇਖੀ ਤੇ ਜ਼ਮੀਨ 'ਤੇ ਰੇਂਗ ਕੇ ਆਪਣਾ ਖਾਣਾ, ਆਪਣਾ ਟਿਕਾਣਾ ਆਪੇ ਭਾਲਣ ਲੱਗ ਪੈਂਦਾ ਹੈ। ਸਿਰਫ਼ ਕੁਝ ਮਿੰਟ ਲੱਗਦੇ ਹਨ ਆਂਡੇ ਵਿਚੋਂ ਨਿਕਲਣ ਲਈ। ਕੇਵਲ ਇਕ ਮਨੁੱਖ ਦਾ ਬੱਚਾ ਅਜਿਹਾ ਹੈ, ਜਿਸਨੂੰ ਜਨਮ ਤੋਂ ਲੈ ਕੇ ਕਈ ਸਾਲ ਤੱਕ ਕਿਸੇ ਦੂਸਰੇ ਆਦਮਜ਼ਾਦ ਦੇ ਸਰੀਰ ਦੀ ਲੋੜ ਹੈ। ਕਿਉਂਕਿ ਇਸਦਾ ਸਹਾਰੇ ਤੋਂ ਬਿਨਾਂ ਸਰਦਾ ਨਹੀਂ। ਜਨਮ ਹੋਇਆ ਤਾਂ ਮਾਂ ਦੀ ਗੋਦ ਸਹਾਰਾ ਬਣ ਗਈ। ਇਸਨੂੰ ਸਮਝ ਕੋਈ ਨਹੀਂ। ਮਾਂ ਨੇ ਕਈ ਮਹੀਨੇ ਸਹਾਰਾ ਦੇ ਕੇ ਇਸਨੂੰ ਸੰਭਾਲਿਆ, ਇਸ ਨੂੰ ਪਾਲਿਆ, ਇਸਨੂੰ ਬਸਤਰ ਪਹਿਨਾਏ। ਇਹ ਕਈ ਸਾਲ ਤੱਕ ਮਾਂ ਦੇ ਸਹਾਰੇ 'ਤੇ ਚੱਲਦਾ ਹੈ। ਪਤਾ ਨਹੀਂ ਕਿਹੋ ਜਿਹੀ ਇਸਦੇ ਵਿਚ ਦੂਸਰੇ ਦਾ ਸਹਾਰਾ ਤੱਕਣ ਦੀ ਬਿਰਤੀ ਪੈਦਾ ਹੋ ਗਈ।

ਇਕ ਪਸ਼ੂ ਦੀ ਮੌਤ ਹੁੰਦੀ ਹੈ ਤਾਂ ਦੂਜੇ ਪਸ਼ੂ ਉਸਨੂੰ ਸਹਾਰਾ ਨਹੀਂ ਦਿੰਦੇ। ਇਕ ਪੰਛੀ ਦੀ ਮੌਤ ਹੁੰਦੀ ਹੈ ਤੇ ਅਕਾਸ਼ ਵਿਚ ਉੱਡਣ ਵਾਲੇ ਦੂਜੇ ਪੰਛੀ ਉਸਦਾ ਸਹਾਰਾ ਨਹੀਂ ਬਣਦੇ। ਇਕ ਕੀੜੇ ਦੀ ਮੌਤ ਹੁੰਦੀ ਹੈ ਤਾਂ ਦੂਜੇ ਕੀੜੇ ਉਸਦਾ ਸਹਾਰਾ ਨਹੀਂ ਬਣਦੇ। ਕੇਵਲ ਇਕ ਮਨੁੱਖ ਅਜਿਹਾ ਹੈ ਜਿਸਦਾ ਜਨਮ ਹੋਇਆ ਤਾਂ ਪਹਿਲਾਂ ਜਨਮ ਵੇਲੇ ਪੰਘੂੜਾ, ਪੀੜੀ ਜਾਂ ਮੰਜੀ ਇਸਦਾ ਸਹਾਰਾ ਬਣੀ ਤੇ ਮਾਂ ਦੇ ਦੋ ਹੱਥ ਚੁੱਕਕੇ ਇਸਨੂੰ ਸਹਾਰਾ ਦਿੰਦੇ ਸਨ। ਜਿਸ ਦਿਨ ਮੌਤ ਹੋਈ, ਉਸ ਦਿਨ ਮੰਜੀ ਦੀ ਥਾਂ 'ਤੇ ਇਸਦੇ ਕੋਲ ਫੱਟਾ ਆ ਗਿਆ ਤੇ ਪਿਆਰਿਉ! ਉਸ ਦਿਨ ਹੱਥਾਂ ਨੇ ਨਹੀਂ, ਚਾਰ ਮੋਢਿਆਂ ਨੇ ਇਸਨੂੰ ਸਹਾਰਾ ਦੇ ਕੇ ਘਰੋਂ ਬਾਹਰ ਕਢਿਆ। ਪਰ ਚੇਤੇ ਰੱਖੋ, ਇਸ ਇਨਸਾਨ ਨੂੰ ਇਕ ਸਮਝ ਪੈ ਜਾਏ ਕਿ ਇਹ ਤਾਂ ਸਰੀਰਕ ਸਹਾਰੇ ਹਨ ਤੇ ਸਰੀਰ 'ਤੇ ਰਹਿੰਦਿਆਂ ਬੰਦਾ ਲੱਭਣਾ ਵੀ ਸਰੀਰਕ ਸਹਾਰੇ ਹੈ। ਜੇ ਇਸਨੂੰ ਇੰਨੀ ਸਮਝ ਪੈ ਜਾਏ ਕਿ ਜਦੋਂ ਮੇਰਾ ਜਨਮ ਨਹੀਂ ਸੀ ਹੋਇਆ ਉਦੋਂ ਵੀ ਸਹਾਰਾ ਮੇਰਾ ਸਿਮਰਨ ਸੀ ਤੇ ਜਿਸ ਦਿਨ ਮੇਰੀ ਮੌਤ ਹੋ ਜਾਣੀ ਹੈ ਤਾਂ ਕਿਉਂ ਬੰਦਿਆਂ ਦਾ ਸਹਾਰਾ ਤੱਕਦਾ ਹੈਂ। ਮਰਨ ਤੋਂ ਬਾਅਦ ਸਹਾਰਾ ਵੀ ਕੇਵਲ ਮੇਰਾ ਪ੍ਰਮਾਤਮਾ ਹੀ ਹੈ।

ਗੁਰੂ ਸਾਹਿਬ ਨੇ ਬਾਣੀ ਵਿਚ ਬਚਨ ਕੀਤਾ ਹੈ ਕਿ

*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥*

ਮੇਰਾ ਚਿੱਤ ਪਿਆਰੇ ਵਾਹਿਗੁਰੂ ਨਾਲ ਲੱਗਾ ਹੈ।

*ਆਦਿ ਅੰਤਿ ਪ੍ਰਭੁ ਸਦਾ ਸਹਾਈ*

ਇਹ ਆਦਿ ਸ਼ਬਦ ਪ੍ਰਮਾਤਮਾ ਲਈ ਨਹੀਂ, ਕਿਉਂਕਿ ਜਿਸਦਾ ਆਦਿ ਹੈ ਉਸਦਾ ਅੰਤ ਜ਼ਰੂਰ ਹੋਣਾ ਹੈ। ਪ੍ਰਮਾਤਮਾ ਦਾ ਨਾ ਆਦਿ ਹੈ ਨਾ ਉਸਦਾ ਅੰਤ ਹੈ। ਇਥੇ ਆਦਿ ਦਾ ਅਰਥ ਹੈ ਕਿ ਜਿਸ ਦਿਨ ਇਹ ਮਨੁੱਖ ਨਿੰਮਿਆ, ਜਿਸ ਦਿਨ ਇਸ ਜੀਵ-ਆਤਮਾ ਦਾ ਆਦਿ, ਇਸਦਾ ਮੁੱਢ ਬੱਝਾ ਜਨਮ ਤੇ ਮਰਨ ਦੇ ਚੱਕਰ ਦਾ,

*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥*

(ਅੰਗ ੬੮੨)

ਮੇਰੇ ਆਦਿ ਵਿਚ ਵੀ ਉਹ ਸਹਾਈ ਹੈ ਤੇ ਜਿਸ ਦਿਨ ਮੇਰੇ ਤਨ ਨੇ ਬਿਖਰਨਾ ਹੈ, ਮੇਰੇ ਅੰਤ ਵਿਚ ਵੀ ਉਹ ਸਹਾਈ ਹੈ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਫਿਰ ਉਸਦਾ ਸਹਾਰਾ ਲੱਭ ਜਿਹੜਾ ਆਦਿ ਤੇ ਅੰਤ ਵਿਚ ਸਹਾਈ ਹੈ ਤੇ ਜਿਹੜੇ ਮੱਧ ਵਿਚ ਚਾਰ ਸਰੀਰ ਮਿਲੇ ਹਨ, ਇਹਨਾਂ ਮੱਧ ਵਾਲਿਆਂ ਦਾ ਸਹਾਰਾ ਨਾ ਲਈਂ ਕਿਉਂਕਿ ਜਿਹੜੇ ਮੰਝਧਾਰ ਵਿਚ ਮਿਲਦੇ ਹਨ, ਉਹ ਆਰ ਤੇ ਪਾਰ ਨਹੀਂ ਲਾਉਂਦੇ। ਮੱਧ ਵਿਚ ਮਿਲੇ ਹੋਏ ਮੱਧ ਵਿਚ ਹੀ ਖ਼ਤਮ ਹੋ ਜਾਂਦੇ ਹਨ।

ਦੂਸਰਾ ਪ੍ਰਮਾਣ, ਗੁਰੂ ਕਲਗੀਧਰ ਬਚਨ ਕਰਦੇ ਹਨ-

*ਆਦਿ ਅੰਤ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥*

(ਚੌਪਈ ਸਾਹਿਬ)

ਜਿਹੜਾ ਆਦਿ ਵਿਚ ਤੇ ਅੰਤ ਵਿਚ ਮੈਨੂੰ ਸਹਾਰਾ ਦੇਣ ਵਾਲਾ ਹੈ, ਉਹ ਪਰੀਪੂਰਨ ਪ੍ਰਮਾਤਮਾ ਮੇਰੇ ਅੰਗ ਸੰਗ ਹੈ। ਜੇ ਅਸੀਂ ਉਸ ਪਰੀਪੂਰਨ ਪ੍ਰਮਾਤਮਾ ਦੀ ਬਖ਼ਸ਼ਿਸ਼ ਦੇਖਣੀ ਹੋਵੇ, ਉਸਦੀ ਕੋਈ ਮਜਬੂਰੀ ਨਹੀਂ ਸਹਾਰਾ ਦੇਣਾ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਚਿੱਤ ਨਹੀਂ ਸੀ ਕਰਦਾ ਇਸ ਬੰਦੇ ਦੀ ਮਦਦ ਕਰਨ ਨੂੰ, ਪਰ ਮਜਬੂਰੀ ਕਰਕੇ ਮੈਨੂੰ ਇਸਦੇ ਨਾਲ ਖਲੋਣਾ ਪਿਆ। ਗੁਰਮੁਖੋ! ਇਨਸਾਨ ਕਿਸੇ ਦੀ ਮਦਦ ਕਰਦਾ ਹੈ ਤਾਂ ਕਹਿੰਦਾ ਹੈ ਮੇਰਾ ਚਿੱਤ ਨਹੀਂ ਸੀ ਕਰਦਾ, ਮੈਂ ਮਜਬੂਰੀ ਕਰਕੇ ਇਸਦੇ ਨਾਲ ਖਲੋਤਾ ਹਾਂ, ਪਰ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਮੇਰੇ ਪਰੀਪੂਰਨ ਪ੍ਰਮਾਤਮਾ ਵੱਲ ਝਾਤੀ ਮਾਰੋ, ਉਹ ਕਦੀ ਵੀ ਮਜਬੂਰੀ ਕਰਕੇ ਨਹੀਂ, ਉਹ ਜਿਸਦੀ ਵੀ ਸ਼ਰਨ ਪਿਆਂ ਲਾਜ ਰੱਖਦਾ ਹੈ ਤਾਂ ਚਾਅ ਤੇ ਉਮਾਹ ਨਾਲ ਰੱਖਦਾ ਹੈ।

ਗੁਰੂ ਨਾਨਕ ਸਾਹਿਬ ਦਾ ਬਚਨ ਅਸੀਂ ਪੜ੍ਹਦੇ ਹਾਂ ਆਸਾ ਦੀ ਵਾਰ ਵਿਚ। ਉਸਦੇ ਵਿਚ ਪਹਿਲੀ ਕ੍ਰਿਪਾ ਇਹ ਕੀਤੀ, ਹਜ਼ੂਰ ਕਹਿੰਦੇ ਹਨ ਕਿ ਉਸਦੀ ਸ਼ਰਨ ਵਿਚ ਪਏ ਪਹਿਲਾਂ ਉਸਦਾ ਭਰੋਸਾ ਕਰੀਂ, ਉਹ ਰਚਨਾ ਬਾਅਦ ਵਿਚ ਕਰਨ ਵਾਲਾ ਹੈ ਤੇ ਰਚਨਾ ਉਸਨੇ ਮਜਬੂਰੀ ਵਿਚ ਨਹੀਂ ਕੀਤੀ। ਉਸਨੇ ਸੰਸਾਰ ਜਾਂ ਸ੍ਰਿਸ਼ਟੀ ਕਿਸੇ ਦੇ ਦਬਾਅ ਥੱਲੇ ਆ ਕੇ ਨਹੀਂ ਬਣਾਈ। ਉਸਦੇ ਆਪਣੇ ਮਨ ਵਿਚ ਇਕ ਚਾਅ ਆਇਆ ਤੇ ਉਸਨੇ ਸ੍ਰਿਸ਼ਟੀ ਬਣਾਉਣ ਦਾ

ਫੁਰਨਾ ਬਣਾਇਆ ਪਰ ਯਾਦ ਰੱਖ ਉਸਨੇ ਬਣਾਉਣ ਦੇ ਫੁਰਨੇ ਤੋਂ ਪਹਿਲਾਂ ਪਾਲਣ ਦੇ ਫੁਰਨੇ ਪੈਦਾ ਕੀਤੇ। ਧੰਨ ਗੁਰੂ ਅਰਜਨ ਸਾਹਿਬ ਅੱਜ ਕਹਿੰਦੇ ਹਨ ਮੇਰੇ ਮਨ। ਹੇ ਮੇਰੇ ਮਨਾ! ਉਸ ਪ੍ਰਮਾਤਮਾ ਦੀ ਸ਼ਰਨ ਵਿਚ ਪਵੋ।

*ਮੇਰੇ ਮਨ ਪ੍ਰਭ ਸਰਣਾਈ ਪਾਇ॥*

ਹਜ਼ੂਰ ਕਹਿੰਦੇ ਹਨ ਕਿ ਉਸਦੇ ਮਨ ਵਿਚ ਚਾਅ ਆਇਆ ਕਿ ਮੈਂ ਤਰ੍ਹਾਂ ਤਰ੍ਹਾਂ ਦੀ ਸ੍ਰਿਸ਼ਟੀ ਰਚਣੀ ਹੈ। ਮੈਂ ਤਰ੍ਹਾਂ ਤਰ੍ਹਾਂ ਦੇ ਜੀਵ ਰਚਣੇ ਹਨ। ਮੈਂ ਅਨੇਕਾਂ ਰੰਗਾਂ ਤੇ ਭਾਂਤਾਂ ਦੇ ਜੀਵ ਜੰਤ ਪੈਦਾ ਕਰਨੇ ਹਨ ਪਰ ਨਾਲ ਇਹ ਵੀ ਮਨ ਵਿਚ ਆ ਗਿਆ ਕਿ ਮੈਂ ਰਚਣ ਤੋਂ ਪਹਿਲਾਂ ਉਹਨਾਂ ਦਾ ਰਿਜ਼ਕ ਦਾਤਾ ਬਣਕੇ ਉਹਨਾਂ ਦੀ ਰੋਜ਼ੀ ਦਾ ਪ੍ਰਬੰਧ ਕਰਾਂ।

ਪ੍ਰਮਾਤਮਾ ਸਦਾ ਪ੍ਰੇਮ ਹੈ। ਉਸਦੀ ਕੋਈ ਮਜਬੂਰੀ ਨਹੀਂ। ਪਰ ਕਹਿਣ ਲੱਗੇ ਕਰਨ ਵਾਲੇ ਨੂੰ ਕਰਤਾ ਕਹਿੰਦੇ ਹਨ, ਕਰਤੇ ਤੋਂ ਪਹਿਲਾਂ ਮੈਂ ਦਾਤਾ ਕਿਉਂ ਨਾ ਬਣ ਜਾਵਾਂ। ਇਹਨਾਂ ਦੇ ਰਿਜ਼ਕ ਦਾ ਪ੍ਰਬੰਧ ਪਹਿਲਾਂ ਕਰਾਂ। ਧੰਨ ਗੁਰੂ ਨਾਨਕ ਸਾਹਿਬ ਨੇ ਬੜੇ ਪਿਆਰੇ ਬਚਨ ਕਹੇ ਹਨ-

*ਆਪੀਨ੍ਹੈ ਆਪੁ ਸਾਜਿਓ*

ਪ੍ਰਮਾਤਮਾ ਨੇ ਆਪਣੇ ਆਪ ਨੂੰ ਆਪ ਸਾਜਿਆ।

ਇਥੇ ਇਕ ਖ਼ਿਆਲ ਆਉਂਦਾ ਹੈ ਕਿ ਕੀ ਉਹ ਸਾਜਨ ਤੋਂ ਪਹਿਲਾਂ ਨਹੀਂ ਸੀ? ਜਦੋਂ ਉਹ ਸਾਜੇਗਾ ਉਸ ਤੋਂ ਪਹਿਲਾਂ ਉਹਨਾਂ ਦੀ ਕੋਈ ਹੋਂਦ ਨਹੀਂ ਸੀ, ਪਰ ਪ੍ਰਮਾਤਮਾ ਨੇ ਇਸ ਤਰ੍ਹਾਂ ਨਹੀਂ ਆਪਣੇ ਆਪ ਨੂੰ ਸਾਜਿਆ ਕਿ ਉਸਦੀ ਪਹਿਲਾਂ ਹੋਂਦ ਨਹੀਂ। ਉਹ ਪਹਿਲਾਂ ਵੀ ਸੀ ਤੇ ਉਸਦੇ ਮਨ ਵਿਚ ਖ਼ਿਆਲ ਆਇਆ ਕਿ ਪਹਿਲਾਂ ਨਹੀਂ ਸੀ, ਇਹ ਸ਼ਬਦ ਨਹੀਂ ਕਹਾਂਗੇ। ਪਹਿਲਾਂ ਸੀ, ਨਿਰਗੁਣ ਸੀ, ਨਿਰਾਕਾਰ ਸੀ, ਜਦੋਂ ਫੁਰਨਾ ਆਇਆ ਉਸਨੇ ਆਪਣੇ ਆਪ ਨੂੰ ਸਾਕਾਰ ਕਰ ਲਿਆ, ਪਰ ਸਾਕਾਰ ਦਾ ਮਤਲਬ ਇਹ ਨਹੀਂ ਕਿ ਇਸ ਤੋਂ ਪਹਿਲਾਂ ਪ੍ਰਮਾਤਮਾ ਨਹੀਂ ਸੀ।

*ਆਪੀਨ੍ਹੈ ਆਪੁ ਸਾਜਿਓ*

ਸਾਜਨ ਤੋਂ ਬਾਅਦ ਉਸਨੇ ਰਚਨਾ ਕਰ ਲਈ ਸੀ। ਪਹਿਲਾਂ ਸਾਜਿਆ ਦੂਜਾ ਨਾਉ ਤੇ ਤੀਸਰਾ ਕੁਦਰਤ।

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਅੰਗ ੪੬੩)

ਮਨਾ! ਇਸਦੀ ਸ਼ਰਨ ਵਿਚ ਪੈ, ਜਿਹੜਾ ਆਪਣੇ ਆਪ ਨੂੰ ਸਾਜਨ ਵਾਲਾ ਤੇ ਸਾਜਨ

ਤੋਂ ਬਾਅਦ, ਇਥੇ ਦੂਯੀ ਦਾ ਅਰਥ ਦਵੈਸ਼ ਨਾ ਲੈਣਾ। ਕਿਉਂਕਿ ਦਵੈਸ਼ ਹਮੇਸ਼ਾ ਉਥੇ ਆਉਂਦੀ ਹੈ ਜਿਥੇ ਨਾਮ ਨਾ ਹੋਵੇ। ਨਾਉ ਤੋਂ ਬਾਅਦ ਦੂਯੀ ਕੁਦਰਤ ਹੈ ਕਿਉਂਕਿ ਨਾਮ ਤੋਂ ਬਿਨਾਂ ਤਾਂ ਕੁਦਰਤ ਸਾਜੀ ਹੀ ਨਹੀਂ ਜਾ ਸਕਦੀ। ਦੂਯੀ ਦਾ ਅਰਥ ਹੈ ਦੂਜਾ, ਫਿਰ ਦੁਬਾਰਾ ਕਿਉਂਕਿ ਨਾਮ ਤੋਂ ਬਿਨਾਂ ਕੁਝ ਸਾਜਿਆ ਹੀ ਨਹੀਂ ਜਾਂਦਾ।

*ਨਾਮ ਕੇ ਧਾਰੇ ਖੰਡ ਬ੍ਰਹਮੰਡ॥* (ਅੰਗ ੨੮੪)

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*

(ਅੰਗ ੪੬੩)

*ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥*

(ਅੰਗ ੪੬੩)

ਕਿਉਂ ਸੱਚੇ ਹਨ? ਕਿਉਂਕਿ ਮੇਰੇ ਮਾਲਕ ਜੀ! ਤੁਸੀਂ ਆਪਣੇ ਆਪ ਨੂੰ ਸਾਜ ਕੇ ਫਿਰ ਨਾਮ ਦਿੱਤਾ ਹੈ ਤੇ ਨਾਮ ਦੀ ਸੱਤਿਆ ਵਿਚੋਂ ਸਭ ਕੁਝ ਸਿਰਜ ਦਿੱਤਾ ਹੈ। ਹੁਣ ਇਸ ਨਾਮ ਨੂੰ ਕੌਣ ਕਹਿ ਸਕਦਾ ਹੈ? ਜੇ ਅਸੀਂ ਕਹੀਏ ਕਿ ਸਾਨੂੰ ਉਸ ਨਾਮ ਦੀ ਵਿਆਖਿਆ ਦੱਸੋ ਜਿਸ ਨਾਮ ਵਿਚੋਂ ਸਭ ਕੁਝ ਸਿਰਜਿਆ ਗਿਆ। ਨਹੀਂ, ਉਸ ਨਾਮ ਨੂੰ ਕੋਈ ਨਹੀਂ ਕੱਥ ਸਕਦਾ। ਗੁਰੂ ਸਾਹਿਬ ਕਹਿੰਦੇ ਹੰਨ, ਇਹ ਗਿਣਤੀ ਤੇਰੀ ਬਣਾਈ ਹੋਈ ਹੈ। ਉਹ ਪ੍ਰਮਾਤਮਾ ਦੇ ਬਣਾਏ ਹੋਏ ਬੰਦੇ, ਤੇਰੀ ਗਿਣਤੀ ਦੇ ਹਿੰਦਸੇ ਮੁੱਕ ਜਾਣਗੇ ਪਰ ਜਿੰਨਾ ਵੱਡਾ ਉਹ ਹੈ ਉਥੇ ਲੇਖੇ ਵਾਲੀ ਗਿਣਤੀ ਹੀ ਕਦੀ ਚੱਲਦੀ ਨਹੀਂ। ਨਾਮ ਉਸਨੇ ਬਣਾਇਆ ਜਿਸ ਤੋਂ ਸਭ ਕੁਝ ਬਣਿਆ ਹੈ। ਉਸਨੇ ਦੂਜੀ ਇਹ ਮਿਹਰ ਕੀਤੀ ਕਿ ਨਾਲ ਕੁਦਰਤ ਦ੍ਰਿਸ਼ਟਮਾਨ ਸੰਸਾਰ ਸਾਜ ਦਿੱਤਾ। ਪਰ ਸਾਜਿਆ ਨਾਮ ਵਿਚੋਂ। ਕੋਈ ਚੀਜ਼ ਅਜਿਹੀ ਨਹੀਂ ਜਿਸ ਵਿਚ ਨਾਮ ਨਹੀਂ ਕਿਉਂਕਿ ਬਾਬਾ ਜੀ ਨੇ ਤਾਂ ਕਿਹਾ ਹੈ-

*ਜੇਤਾ ਕੀਤਾ ਤੇਤਾ ਨਾਉ॥*

ਮੈਨੂੰ ਦਿਖਾਉ ਤਾਂ ਸਹੀ ਦੁਨੀਆਂ ਦੇ ਲੋਕੋ!

*ਵਿਣੁ ਨਾਵੈ ਨਾਹੀ ਕੋ ਥਾਉ॥*

(ਜਪੁਜੀ ਸਾਹਿਬ)

ਕਿਹੜੀ ਥਾਂ ਹੈ ਜਿੱਥੇ ਨਾਮ ਨਹੀਂ? ਅਸਲ ਵਿਚ ਜਿਹੜੇ ਅਸੀਂ ਉਪਰਾਲੇ ਨਾਮ ਜੱਪਣ ਵਿਚ ਕਰਦੇ ਹਾਂ ਗੁਰਮੁਖੋ! ਉਸ ਸੂਖਸ਼ਮ ਸਤ੍ਹਾ ਨਾਲ ਜੁੜਨਾ ਚਾਹੁੰਦੇ ਹਾਂ ਕਿ ਜਿਹੜਾ ਸਾਰੀਆਂ ਥਾਵਾਂ 'ਤੇ ਸਰਵ ਵਿਆਪਕ ਹੋ ਕੇ ਆਪਣੇ ਆਪ ਸੰਸਾਰ ਵਿਚ ਖੇਡ ਰਚਾ ਰਿਹਾ ਹੈ। ਅਗਲਾ ਬਚਨ ਕੀਤਾ-

*ਕਰਿ ਆਸਣੁ ਡਿਠੋ ਚਾਉ॥*

ਆਸਣੁ ਦਾ ਅੱਖਰੀ ਅਰਥ ਹੁੰਦਾ ਹੈ ਟਿਕਾਣਾ ਲਾਉਣਾ। ਕੋਈ ਘਰ ਬਣਾਉਂਦੇ ਹਾਂ,

ਕਈ ਵਾਰੀ ਅਸੀਂ ਸ਼ਬਦ ਕਹਿ ਦਿੰਦੇ ਹਾਂ, ਮਕਾਨ ਬਣਾਉਂਦਾ ਹਾਂ। ਉਹ ਕਹਿੰਦਾ ਹੈ ਚਲੋ ਆਪਾਂ ਇਕ ਵਾਰੀ ਇਸਦੇ ਵਿਚੋਂ ਨਿਕਲੀਏ। ਆਪਾਂ ਕਿਹੜਾ ਇਸਦੇ ਵਿਚ ਰਹਿਣਾ ਹੈ। ਜੇ ਕੋਈ ਕਹੇ ਕਿ ਲੱਕੜ ਚੰਗੀ ਨਹੀਂ, ਸੀਮਿੰਟ ਚੰਗਾ ਨਹੀਂ। ਉਹ ਕਹਿੰਦਾ ਹੈ ਤੁਸੀਂ ਕੰਮ ਨਿਬੇੜਨ ਦੀ ਗੱਲ ਕਰੋ। ਜਿਸ ਦਿਨ ਅਗਲਿਆਂ ਨੂੰ ਚਾਬੀ ਫੜਾਈ, ਜਿਨ੍ਹਾਂ ਦੇ ਘਰ ਹਨ, ਉਹ ਜਾਣਨ ਤੇ ਘਰ ਜਾਣੇ, ਆਪਾਂ ਪਰਤ ਕੇ ਰਹਿਣਾ ਹੈ। ਆਪਾਂ ਬਣਾ ਕੇ ਨਿਕਲੀਏ।

ਪ੍ਰਮਾਤਮਾ ਇਹੋ ਜਿਹਾ ਧੋਖੇਬਾਜ਼ ਨਹੀਂ। ਉਹ ਇਹ ਕਹਿੰਦਾ ਹੈ ਮੈਂ ਸੰਸਾਰ ਬਣਾਇਆ ਹੈ ਪਰ ਚੇਤੇ ਰੱਖੀਂ ਮੈਂ ਚਾਬੀਆਂ ਤੈਨੂੰ ਦੇ ਕੇ, ਇਸਨੂੰ ਛੱਡ ਕੇ ਮੈਂ ਬਾਹਰ ਨਹੀਂ ਜਾਣਾ। ਮੈਂ ਇਸਦੇ ਵਿਚ ਆਪਣਾ ਆਸਣ ਲਾਵਾਂਗਾ ਤੇ ਮੇਰਾ ਆਸਣ ਮਜ਼ਬੂਰੀ ਨਹੀਂ ਹੋਵੇਗਾ। ਮੈਂ ਚਾਅ ਨਾਲ ਆਸਣ ਲਾ ਕੇ ਬੈਠਾਂਗਾ। ਆਪਣਾ ਟਿਕਾਣਾ, ਆਪਣਾ ਬਿਸਤਰਾ ਉਸਨੇ ਵਿਚ ਵਿਛਾ ਲਿਆ। ਡਿਠੋ ਦਾ ਅੱਖਰੀ ਅਰਥ ਹੁੰਦਾ ਹੈ ਦੇਖਣਾ। ਇਥੇ ਦੇਖਣ ਦਾ ਅਰਥ ਤਮਾਸ਼ਗੀਰੀ ਨਹੀਂ। ਕਈ ਵਾਰੀ ਕੋਈ ਦੂਰ ਹੋ ਕੇ ਤਮਾਸ਼ਾ ਵੇਖਦੇ ਹਨ। ਦੇਖਣਾ ਦਾ ਇਥੇ ਅਰਥ ਹੈ ਸੰਭਾਲ ਕਰਨੀ। ਆਸਣ ਲਾ ਕੇ ਹਰ ਇਕ ਦੀ ਸੰਭਾਲ ਕਰਦਾ ਹੈ। ਕਦੀ ਨਹੀਂ ਕਹਿੰਦਾ ਕਿ ਮੇਰੇ ਗਲ ਫਾਹਾ ਪੈ ਗਿਆ ਹੈ। ਆਪਾਂ ਤਾਂ ਚਾਰ ਜੀਆਂ ਨੂੰ ਪਾਲਦੇ ਹਾਂ ਤਾਂ ਕਲਪਦੇ ਹਾਂ। ਕਹਿੰਦੇ ਹਾਂ ਕਿ ਇਹ ਸਾਡੇ ਗਲ ਫਾਹਾ ਪੈ ਗਿਆ, ਕਦੋਂ ਮਗਰੋਂ ਲਹੇਗਾ। ਰੱਬ ਕਦੀ ਨਹੀਂ ਕਹਿੰਦਾ। ਜਦੋਂ ਉਹ ਦੇਖਦਾ ਹੈ ਤਾਂ ਦੇਖਦਾ ਹੈ ਚਾਅ ਨਾਲ। ਮਨਾ! ਫਿਰ ਉਸਦੀ ਸ਼ਰਨ ਵਿਚ ਪੈ, ਜਿਹੜਾ ਆਸਣ ਲਾ ਕੇ ਚਾਅ ਨਾਲ ਦੇਖਦਾ ਹੈ। ਅਗਲਾ ਬਚਨ ਹੈ-

*ਦਾਤਾ ਕਰਤਾ ਆਪਿ ਤੂੰ*

ਉਹ ਸਭ ਤੋਂ ਪਹਿਲਾਂ ਕਰਤਾ ਨਹੀਂ ਬਣਿਆ, ਦਾਤਾ ਬਣਿਆ। ਅਸੀਂ ਦੇਖਦੇ ਹਾਂ ਕਿ ਉਹੀ ਸਰੀਰ ਕਈ ਸਾਲ ਵਿਚਰਦਾ ਹੈ। ਪ੍ਰਮਾਤਮਾ ਨੇ ਸਰੀਰ ਦੇ ਅੰਗ ਵੀ ਦਿੱਤੇ ਹਨ। ਪਰ ਜਿਸ ਦਿਨ *ਉਦਰੇ ਮਾਹਿ ਨਿਵਾਸ* ਹੁੰਦਾ ਹੈ ਤੇ ਪ੍ਰਮਾਤਮਾ ਜਨਮ ਤੋਂ ਪਹਿਲਾਂ ਉਸ ਸਰੀਰ ਦੇ ਅੰਗਾਂ ਵਿਚ ਅੰਮ੍ਰਿਤ ਵਰਗਾ ਦੁੱਧ ਪੈਦਾ ਕਰ ਦਿੰਦਾ ਹੈ। ਅੱਗੇ ਫ਼ੁਰਮਾਂਦੇ ਹਨ-

*ਤੁਸਿ ਦੇਵਹਿ ਕਰਹਿ ਪਸਾਉ॥*

ਤੁਸਿ ਦਾ ਅੱਖਰੀ ਅਰਥ ਹੁੰਦਾ ਹੈ ਖ਼ੁਸ਼ ਹੋਣਾ। ਪਸਾਉ ਦਾ ਭਾਵੇਂ ਅੱਖਰੀ ਅਰਥ ਪਸਾਰਾ ਹੈ ਪਰ ਗੁਰਮੁਖ ਪਿਆਰੇ ਪਸਾਉ ਦਾ ਅੱਖਰੀ ਅਰਥ ਕਰਦੇ ਹਨ ਪ੍ਰਸਾਦਿ। ਕਹਿੰਦੇ ਹਨ ਖੁਸ਼ ਹੋ ਕੇ ਪ੍ਰਸਾਦ ਦਿੰਦਾ ਹੈ। ਪ੍ਰਸਾਦ ਕਦੀ ਵੀ ਮਜਬੂਰੀ ਨਾਲ ਜਾਂ ਕਿਸੇ ਦੇ ਧੱਕੇ ਨਾਲ ਨਹੀਂ ਮਿਲਦਾ। ਪ੍ਰਸਾਦਿ ਤਾਂ ਹੈ ਹੀ ਕ੍ਰਿਪਾ। ਧੰਨ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਪਿਆਰਿਓ ਇਕੱਲਾ ਦਾਤਾ ਕਰਤਾ ਨਹੀਂ,

*ਤੂੰ ਜਾਣੋਈ ਸਭਸੈ*

ਕਿਹੜਾ ਜੀਵ ਹੈ ਜਿਹੜਾ ਤੇਰੀ ਜਾਣਕਾਰੀ ਤੋਂ ਬਾਹਰ ਹੈ? ਜਾਣੋਈ ਦਾ ਅੱਖਰੀ

ਅਰਥ ਹੈ ਸਾਰਿਆਂ ਦੇ ਅੰਦਰ ਨੂੰ ਜਾਣਦਾ ਹੈ। ਕੋਈ ਕਹੇ ਰੱਬ ਮੈਨੂੰ ਨਹੀਂ ਜਾਣਦਾ। ਇਹ ਗੱਲ ਵੱਖਰੀ ਹੈ ਕਿ ਤੂੰ ਰੱਬ ਦਾ ਜਾਣਕਾਰ ਨਹੀਂ ਬਣਿਆ, ਮੇਰਾ ਪਰੀਪੂਰਨ ਪ੍ਰਮਾਤਮਾ ਸਭ ਕੁਝ ਦੇ ਕੇ ਸਭ ਨੂੰ ਜਾਣਦਾ ਪਿਆ ਹੈ। ਗੁਰੂ ਨਾਨਕ ਸਾਹਿਬ ਜੀ ਇਹ ਕਿਵੇਂ ਹੋ ਗਿਆ ਕਿ ਸਾਰਿਆਂ ਨੂੰ ਤੂੰ ਜਾਣਦਾ ਹੈਂ ? ਗੁਰੂ ਸਾਹਿਬ ਕਹਿਣ ਲੱਗੇ ਅਗਲੀ ਤੁੱਕ ਪੜ੍ਹ।

*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਊ॥*

(ਅੰਗ ੪੬੩)

ਜਾਣਦਾ ਹੈ ਤਾਂ ਜਿੰਦ ਦਿੰਦਾ ਹੈ ਤੇ ਜੇ ਜਾਣਕਾਰੀ ਤੋਂ ਬਾਹਰ ਕੋਈ ਹੋਵੇ ਤਾਂ ਕਿਸੇ ਦੀ ਜਿੰਦ ਖੋਵੇ ਕਿਉਂ। ਕਿਉਂਕਿ ਹਰ ਇਕ ਉਸਦੀ ਜਾਣਕਾਰੀ ਦੇ ਵਿਚ ਹੈ। ਇਸੇ ਕਰਕੇ ਜਿਨ੍ਹਾਂ ਨੂੰ ਜਿੰਦ ਦਿੰਦਾ ਹੈ, ਕੁਝ ਸਾਲਾਂ ਤੋਂ ਬਾਅਦ ਉਹਨਾਂ ਤੋਂ ਜਿੰਦ ਵਾਪਸ ਵੀ ਲੈ ਲੈਂਦਾ ਹੈ। ਵਾਪਿਸ ਤਾਂ ਉਸਦੇ ਕੋਲੋਂ ਹੀ ਲਿਆ ਜਾਏਗਾ, ਜਿਸਨੂੰ ਜਾਣਦਾ ਹੋਵੇਗਾ।

ਮੰਨ ਲਉ ਇਕ ਇਨਸਾਨ ਕੋਲ ਕਰੋੜਾਂ ਜੀਵ ਆਉਂਦੇ ਹਨ ਮੰਗਣ ਲਈ। ਉਹ ਦੇਈ ਜਾਂਦਾ ਹੈ। ਪਰਤ ਕੇ ਕਹੀਏ ਤੂੰ ਫਲਾਣੇ ਨੂੰ ਇਹ ਚੀਜ਼ ਦਿੱਤੀ ਤੇ ਅਕਸਰ ਸੁਣਿਆ ਜਾਂਦਾ ਹੈ ਦੇਖੋ ਜੀ ਇਥੇ ਕੋਈ ਇਕ ਆਉਂਦਾ ਹੈ, ਹਜ਼ਾਰਾਂ ਆਉਂਦੇ ਹਨ। ਪਤਾ ਨਹੀਂ ਆਇਆ ਹੋਣੈ ਉਹਨਾਂ ਵਿਚੋਂ। ਦੇਣ ਵਾਲਾ ਜ਼ਰੂਰ ਹੈ ਪਰ ਜਿੰਨਿਆਂ ਨੂੰ ਦਿੱਤਾ ਗਿਆ, ਸਾਰਿਆਂ ਨੂੰ ਜਾਣਦਾ ਨਹੀਂ। ਗੁਰਦੁਆਰਿਆਂ ਵਿਚ, ਮੰਦਿਰਾਂ ਵਿਚ ਕਈ ਵਾਰੀ ਅਪਰਾਧੀ ਆ ਕੇ ਵੀ ਠਹਿਰ ਜਾਂਦੇ ਹਨ। ਜਿਸ ਦਿਨ ਉਹ ਕਿਤੇ ਫੜੇ ਜਾਣ ਜਾਂ ਉਹਨਾਂ ਦੀ ਸੂਅ ਮਿਲੇ ਤਾਂ ਹਕੂਮਤ ਉਹਨਾਂ ਧਰਮ ਸਥਾਨਾਂ 'ਤੇ ਆ ਕੇ ਉਹਨਾਂ ਦੇ ਅਧਿਕਾਰੀਆਂ ਕੋਲੋਂ ਪੁੱਛ ਪੜਤਾਲ ਕਰਦੇ ਹਨ। ਅਸੀਂ ਕਈ ਵਾਰੀ ਕਹਿ ਦਿੰਦੇ ਹਾਂ ਕਿ ਬੜੇ ਆਉਂਦੇ ਹਨ, ਬੜੇ ਠਹਿਰਦੇ ਹਨ ਪਰ ਸਾਰਿਆਂ ਦੀ ਜਾਣਕਾਰੀ ਨਹੀਂ। ਹਾਲਾਂਕਿ ਲੰਗਰ ਵਰਤਾਉਣ ਵਾਲੇ ਨੂੰ ਵੀ ਸ਼ਾਇਦ ਪਤਾ ਨਹੀਂ ਹੋਵੇਗਾ, ਅੱਜ ਮੈਂ ਕਿਹੜੇ ਕਿਹੜੇ ਬੰਦਿਆਂ ਨੂੰ ਰੋਟੀ ਦਿੱਤੀ, ਲੰਗਰ ਛਕਾਇਆ। ਪ੍ਰਮਾਤਮਾ ਅਜਿਹਾ ਨਹੀਂ। ਗੁਰੂ ਸਾਹਿਬ ਕਹਿੰਦੇ ਹਨ ਕਿ ਜਿਸ ਕਿਸੇ ਨੂੰ ਉਸਨੇ ਦਾਤ ਦਿੱਤੀ, ਹਰ ਇਕ ਦੀ ਜਾਣਕਾਰੀ ਆਪਣੇ ਕੋਲ ਰੱਖੀ। ਜੇ ਜਾਣਕਾਰੀ ਨਾ ਹੋਵੇ ਤਾਂ ਬੰਦੇ ਮਰਨ ਕਿਉਂ, ਕਿਉਂਕਿ ਪ੍ਰਮਾਤਮਾ ਇੰਨਾ ਵੱਡਾ ਜਾਣੋਈ ਹੈ ਕਿ ਜਿਨ੍ਹਾਂ ਨੂੰ ਦਾਤ ਦਿੰਦਾ ਹੈ ਤੇ ਆਪਣੀ ਜਾਣਕਾਰੀ ਵਿਚ ਰੱਖਕੇ ਉਹਨਾਂ ਕੋਲੋਂ ਦਾਤ ਵਾਪਿਸ ਵੀ ਲੈ ਲੈਂਦਾ ਹੈ।

ਪਿਆਰਿਉ! ਸਾਡਾ ਤਾਂ ਜਿਸਮ ਵੀ ਸਾਢੇ ਤ੍ਰੈ ਮਣ ਹੈ। ਕਿੰਨਾ ਵੱਡਾ ਸਰੀਰ ਹੈ। ਗੁਰੂ ਸਾਹਿਬ ਨੇ ਤਾਂ ਬਾਣੀ ਵਿਚ ਮੇਹਰ ਕੀਤੀ ਹੈ। ਕਹਿੰਦੇ ਹਨ ਕਿ ਇਕ ਹੁੰਦਾ ਹੈ ਦਾਣਾ। ਕੀੜਾ, ਕਈ ਕੀੜੇ ਅਜਿਹੇ ਹਨ ਜਿਹੜੇ ਖ਼ੁਰਦਬੀਨ ਤੋਂ ਬਿਨਾਂ ਦਿੱਸਦੇ ਨਹੀਂ। ਕਈ ਵਾਰੀ ਤੁਸੀਂ ਦੇਖਦੇ ਹੋ ਖ਼ੁਰਦਬੀਨ ਨਾਲ, ਸੂਖਸ਼ਮ ਜੀਵਾਂ ਨੂੰ ਦੇਖਣ ਵਾਲੇ ਯੰਤਰ ਨਾਲ, ਜਦੋਂ ਅੱਖ ਨਾਲ ਦੇਖਦੇ ਹਾਂ ਤਾਂ ਕੁਰਬਲ ਕੁਰਬਲ ਕਰਦੇ, ਪਤਾ ਨਹੀਂ ਕਿੰਨੇ ਕੀੜੇ ਨਜ਼ਰ ਆਉਂਦੇ

ਹਨ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਹੇ ਇਨਸਾਨ! ਇਕ ਕੀੜਾ ਦਾਣੇ ਵਿਚ ਰਹਿੰਦਾ ਹੈ। ਹਾਲਾਂ ਉਹ ਸਾਨੂੰ ਦਿੱਸਦਾ ਨਹੀਂ। ਜਿਹੜਾ ਅਸੀਂ ਅੰਨ ਖਾਂਦੇ ਹਾਂ, ਕੀ ਇਸਦੇ ਵਿਚ ਜੀਵ ਨਹੀਂ? ਜੇ ਉਹ ਜੀਵ ਹੈ ਤਾਂ ਇਸ ਅੰਦਰ ਵਾਲੇ ਜੀਵ ਨੂੰ ਤਾਕਤ ਮਿਲਦੀ ਹੈ। ਮਤ ਸਮਝੀਂ ਕਿ ਇਸ ਭੀੜ ਵਿਚ ਪ੍ਰਮਾਤਮਾ ਮੈਨੂੰ ਜਾਣਦਾ ਨਹੀਂ। ਉਹ ਪ੍ਰਮਾਤਮਾ ਤਾਂ ਉਹਨਾਂ ਕੀੜਿਆਂ ਨੂੰ ਵੀ ਜਾਣਦਾ ਹੈ, ਜਿਹੜੇ ਅੱਖਾਂ ਨਾਲ ਨਹੀਂ ਦਿੱਸਦੇ, ਤੇਰਾ ਤਾਂ ਹਿੱਸਾ ਇੰਨਾ ਵੱਡਾ ਹੈ ਕਿ ਪ੍ਰਮਾਤਮਾ ਦੀ ਨਜ਼ਰ ਤੋਂ ਕਿਵੇਂ ਤੂੰ ਬੱਚ ਸਕੇਂਗਾ। ਸਾਹਿਬ ਨੇ ਕਿਹਾ-

*ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥*

(ਅੰਗ ੩੬੦)

ਪਹਿਲਾ ਤੂੰ ਜਾਣਕਾਰ ਹੈਂ, ਪਤਾ ਨਹੀਂ ਕਿੰਨੀਆਂ ਕੁ ਜਿੰਦਾਂ ਰੋਜ਼ ਵੱਖ ਵੱਖ ਸਰੀਰਾਂ ਨੂੰ ਦੇਈ ਜਾਂਦਾ ਹੈਂ। ਜਿਹੜਾ ਪ੍ਰਮਾਤਮਾ ਇੰਨਾ ਵੱਡਾ ਹੈ ਮਨਾ! ਤੂੰ ਉਸਦੀ ਸ਼ਰਨ ਵਿਚ ਪੈ ਕੇ ਉਸਨੂੰ ਧਿਆ। ਉਸਨੂੰ ਸਿਮਰ ਕਿਉਂਕਿ ਉਸ ਤੋਂ ਵੱਡਾ ਹੋਰ ਸ਼ਰਨ ਪਾਲਕ ਨਹੀਂ।



# ਚਮਕੌਰ ਦੀ ਜੰਗ

ਸ਼ਾਮ ਦਾ ਵੇਲਾ ਹੈ। ਤੱਕਿਉ ਉਹ ਦੁਨੀਆਂ ਦੇ ਲੋਗੋ! ਕਦੇ ਆਪਣੇ ਸੀਨੇ 'ਤੇ ਹੱਥ ਰੱਖ ਦੇ ਦੇਖੋ, ਕਹਿਣਾ ਬਹੁਤ ਸੌਖਾ ਹੈ। ਕੋਈ ਪਤਾ ਨਹੀਂ ਛੋਟੇ ਮੇਰੇ ਪੁੱਤਰ ਕਿਹੜੀ ਥਾਂ 'ਤੇ ਨੇ, ਕੋਈ ਪਤਾ ਨਹੀਂ ਬੁੱਢੜੀ ਮਾਂ ਦਾ ਵਿਸੇਥਾ ਕਿਥੇ ਹੈ। ਕੋਈ ਪਤਾ ਨਹੀਂ ਮੇਰੇ ਪਿਆਰੇ ਸਿੱਖ ਕਿਥੇ ਹਨ। ਸ਼ਾਮ ਦਾ ਵੇਲਾ ਹੈ। ਹਜ਼ੂਰ ਕਲਗੀਧਰ ਸੱਚੇ ਪਾਤਿਸ਼ਾਹ ਕਈ ਦਿਨਾਂ ਦੇ ਥੱਕੇ ਟੁੱਟੇ ਸਿੱਖ, ਭੁੱਖੇ ਸਿੱਖ, ਅੱਜ ਉਹਨਾਂ ਨੇ ਆਪਣਾ ਰਹਿਣ ਬਸੇਰਾ ਚਮਕੌਰ ਦੀ ਗੜ੍ਹੀ ਵਿਚ ਰਾਤ ਨੂੰ ਕਰਨਾ ਹੈ। ਸਾਹਿਬ ਕ੍ਰਿਪਾਲੂ ਜੀ ਨੇ ਆਪਣਾ ਕਮਰਕੱਸਾ ਖੋਲ੍ਹਿਆ। ਗੁਰੂ ਕੇ ਸਿੱਖੋ! ਸ਼ਾਮ ਦਾ ਵੇਲਾ ਹੋਇਆ, ਸੋਦਰ ਰਹਿਰਾਸ ਸਾਹਿਬ ਦਾ ਪਾਠ ਹੋਇਆ। ਕਿਉਂਕਿ ਮੇਰੇ ਗੁਰੂ ਜੀ ਨੇ ਬਾਣੀ ਦਾ ਲੜ ਨਹੀਂ ਛੱਡਿਆ। ਐਹ ਗੁਰੂ ਕੇ ਸਿੱਖਾ! ਜਿਸ ਦਿਨ ਤੇਰੇ ਅੰਦਰੋਂ ਸ਼ਬਦ ਚਲਾ ਗਿਆ, ਬਾਣੀ ਚੱਲੀ ਗਈ, ਸੱਚ ਜਾਣੀ, ਬਾਣੀ ਦਾ ਜਾਣਾ ਹੀ ਤੇਰੇ ਪੱਤਨ ਦਾ ਕਾਰਣ ਬਣੇਗਾ। ਸਾਹਿਬ ਕ੍ਰਿਪਾਲੂ ਜੀ ਨੇ ਸ਼ਾਮ ਵੇਲੇ ਮਿਲ ਕੇ ਸੋਦਰ ਰਹਿਰਾਸ ਜੀ ਦਾ ਪਾਠ ਕੀਤਾ। ਉਸ ਵੇਲੇ ਜੋ ਕੁਛ ਛੱਕਣ ਨੂੰ ਮਿਲਿਆ, ਸੁੱਕਾ ਮਿੱਸਾ ਕਈ ਦਿਨਾਂ ਬਾਅਦ ਛੱਕਿਆ। ਹੁਣ ਆਖ਼ਰ ਪਿਆਰੇ ਭਾਈ ਦਇਆ ਸਿੰਘ ਹਨ। ਪਿਆਰੇ ਭਾਈ ਧਰਮ ਸਿੰਘ ਹਨ। ਸਿੱਖਾਂ ਦੇ ਅੰਦਰ ਦੀ ਇਹ ਭਾਵਨਾ ਹੈ। ਮੇਰੇ ਕਲਗੀਆਂ ਵਾਲਿਆ ! ਕਦੀ ਸੋਹਣਿਆਂ ਗਲੀਚਿਆਂ 'ਤੇ, ਕਦੀ ਸੋਹਣਿਆਂ ਆਸਣਾਂ 'ਤੇ ਕਦੀ ਸੋਹਣਿਆਂ ਚੰਦੋਵਿਆਂ ਦੇ ਥੱਲੇ ਪੈਂਦਾ ਸੀ। ਅੱਜ ਸਾਡੇ ਕੋਲ ਕੁਛ ਵੀ ਨਹੀਂ, ਜਿਹੜੇ ਸਾਡੇ ਤਨ ਢੱਕਣ ਦੇ ਕੱਪੜੇ ਹਨ, ਅਸੀਂ ਤੇਰਾ ਆਸਣ ਬਣਾਵਾਂਗੇ। ਭਾਵੇਂ ਸਾਨੂੰ ਆਪਣੇ ਤਨ ਦੇ ਬਸਤਰ ਉਤਾਰ ਕੇ ਬਣਾਣਾ ਪਵੇ।

ਸ਼ਾਮ ਦਾ ਵੇਲਾ ਹੈ। ਕਲਗੀਆਂ ਵਾਲੇ ਸੱਚੇ ਪਿਤਾ ਦਾ ਆਸਣ ਸਜਾਇਆ ਗਿਆ। ਜਿਹੜੇ ਬਸਤਰ ਕੋਲ ਸਨ, ਉਹਨਾਂ ਨੂੰ ਵਿਛਾ ਦਿੱਤਾ ਗਿਆ। ਸਾਹਿਬ ਦੇ ਨਾਲ ਉਹਨਾਂ ਦੇ ਦੋ ਸਾਹਿਬਜ਼ਾਦਿਆਂ ਦਾ ਆਸਣ ਲਾ ਦਿੱਤਾ ਗਿਆ। ਕਲਗੀਧਰ ਸੱਚੇ ਪਾਤਿਸ਼ਾਹ ਨੂੰ ਬੇਨਤੀ ਕੀਤੀ, ਦਾਤਾ ਜੀ! ਅੱਜ ਰਾਤ ਤੁਸੀਂ ਬਿਸਰਾਮ ਕਰੋ। ਕਿੰਨੇ ਦਿਨ ਹੋ ਗਏ ਨੇ ਬਰਫੀਲੀਆਂ ਰਾਤਾਂ ਜਾਗਦੇ ਰਹੇ ਹਾਂ। ਸਾਹਿਬ ਦਾਤੇ ਕ੍ਰਿਪਾਲੂ ਦੇ ਚਿਹਰੇ 'ਤੇ ਅੱਜ ਵੱਖਰਾ ਨੂਰ ਸੀ। ਹਜ਼ੂਰ ਨੇ ਕਿਹਾ ਪਿਆਰੇ ਦਇਆ ਸਿੰਘ ਜੀ, ਕੋਈ ਗੱਲ ਨਹੀਂ, ਜਿਵੇਂ ਕਰਤਾਰ ਨੂੰ ਭਾਉਂਦਾ ਹੈ।

ਦੋ ਭਰਾ ਸਨ। ਗੁਰੂ ਕੇ ਸਿੱਖੋ ! ਇਹਨਾਂ ਦੋ ਭਰਾਵਾਂ ਦਾ ਨਾਮ ਸੀ ਮਦਨ ਸਿੰਘ ਤੇ ਭਾਈ

ਕਾਠਾ ਸਿੰਘ। ਕਈਆਂ ਨੇ ਨਾਂ ਦਿੱਤਾ ਹੈ ਮਦਨ ਸਿੰਘ ਤੇ ਕਾਗਾ ਸਿੰਘ। ਇਹਨਾਂ ਦੋਵਾਂ ਨੇ ਉਠ ਕੇ ਕਿਹਾ ਸਤਿਗੁਰੂ! ਸਾਨੂੰ ਨੀਂਦ ਨਹੀਂ ਆਉਂਦੀ ਪਈ। ਕ੍ਰਿਪਾਲੂ ਦਾਤਾ ਜੀ, ਅੱਜ ਅਸੀਂ ਤੇਰੇ ਚਰਨਾਂ ਵਿਚੋਂ ਇਕ ਦਾਤ ਮੰਗਣੀ ਚਾਹੁੰਦੇ ਹਾਂ। ਹਜ਼ੂਰ ਨੇ ਪੁੱਛਿਆ ਕੀ? ਸਾਰੇ ਸਿੱਖ ਆਰਾਮ ਕਰਨ ਸਾਰੀ ਰਾਤ ਤੇ ਅਸੀਂ ਦੋਨੋਂ ਭਰਾ ਜਾਗ ਕੇ ਚਮਕੌਰ ਦੀ ਗੜ੍ਹੀ ਦੇ ਦਰਵਾਜ਼ੇ ਦਾ ਪਹਿਰਾ ਦੇਵਾਂਗੇ। ਬੱਸ ਜਾਗ ਕੇ ਪਹਿਰਾ ਦੇਣ ਦੀ ਦਾਤ ਸਾਨੂੰ ਦੇ ਦੇ। ਗੁਰੂ ਕੇ ਸਿੱਖੋ! ਸ਼ਾਮ ਦੇ ਵੇਲੇ ਰਹਿਰਾਸ ਦੇ ਪਾਠ ਤੋਂ ਬਾਅਦ ਸਾਹਿਬ ਦਾ ਆਸਣ ਸਿੱਖਾਂ ਨੇ ਤਿਆਰ ਕਰ ਦਿੱਤਾ।

ਐ ਸਿੱਖ ਕੌਮ ! ਅੱਜ ਉਸ ਚੋਜੀ ਪ੍ਰੀਤਮ ਦੀ ਖੇਡ ਨੂੰ ਤੱਕ, ਕਿਵੇਂ ਉਹ ਭਾਣਾ ਪਿਆ ਮੰਨਦਾ ਹੈ। ਉਹਨਾਂ ਦੇ ਸਾਹਿਬਜ਼ਾਦਿਆਂ ਦੇ ਆਸਣ ਲਾਏ। ਪਿਤਾ ਦੇ ਕੋਲ ਪੁੱਤਰ ਪਾਏ। ਪਿਆਰੇ ਭਾਈ ਦਇਆ ਸਿੰਘ ਹਜ਼ੂਰ ਦੇ ਕੋਲ ਪਏ ਸਨ। ਇਧਰ ਥੱਲੇ ਸਿੱਖਾਂ ਨੇ ਕੀ ਕੀਤਾ, ਘੋੜਿਆਂ ਦੀਆਂ ਕਾਠੀਆਂ ਲਾਈਆਂ। ਕਾਠੀਆਂ ਦੇ ਥੱਲੇ ਜਿਹੜੇ ਕੱਪੜੇ ਵਿਛਾਏ ਸਨ। ਉਹਨਾਂ ਜੀਨਾਂ ਨੂੰ ਆਪਣਾ ਇਹਨਾਂ ਨੇ ਵਿਛੌਣਾ ਬਣਾ ਲਿਆ, ਬਿਸਤਰ ਬਣਾ ਲਿਆ ਤੇ ਕਾਠੀਆਂ ਨੂੰ ਸਿਰਾਣੇ ਬਣਾਇਆ। ਜੀਨ ਵਿਛਾਈ, ਥੱਲੇ ਕੱਪੜੇ ਵਿਛਾਏ। ਤਾਰੇ ਟਿਮਟਮਾਉਂਦੇ ਪਏ ਨੇ, ਹੋਣੀ ਹੱਸਦੀ ਪਈ ਹੈ। ਸਵੇਰੇ ਪਤਾ ਨਹੀਂ ਕੀ ਬਣਨਾ ਹੈ। ਪਰ ਹੋਣੀ ਦੇ ਮਾਲਕ ਗੁਰੂ ਕਲਗੀਆਂ ਵਾਲੇ ਸੱਚੇ ਪਾਤਿਸ਼ਾਹ ਵੱਲ ਝਾਤੀ ਮਾਰਨਾ, ਪੁੱਤਰ ਕੋਲ ਹਨ, ਪਿਆਰੇ ਭਾਈ ਦਇਆ ਸਿੰਘ ਕੋਲ ਹਨ, ਤੇ ਰਾਤ ਨੂੰ ਸਾਰੇ ਜਦੋਂ ਖ਼ਾਮੋਸ਼ ਹੋ ਗਏ ਤਾਂ ਚੌਂਕੜਾ ਮਾਰ ਕੇ ਬੈਠ ਗਏ। ਹਜ਼ੂਰ ਨੇ ਆਪਣਾ ਚੌਂਕੜਾ ਮਾਰਿਆ। ਦੋਨੋਂ ਨੇਤਰ ਅੱਧ ਮੀਟੇ ਹਨ ਤੇ ਪੁੱਤਰ ਕੋਲ ਸੁੱਤੇ ਹਨ। ਥੋੜੀ ਥੋੜੀ ਅਵਾਜ਼ ਆਉਂਦੀ ਹੈ- ਵਾਹਿਗੁਰੂ ਵਾਹਿਗੁਰੂ ਵਾਹਿਗੁਰੂ।

ਧੀਮੀ ਧੀਮੀ ਅਵਾਜ਼ ਤੋਂ ਬਾਅਦ ਇਕੋ ਦਮ ਉਠ ਖਲੋਤੇ ਹਨ। ਬਾਹਰ ਆਏ ਹਨ, ਕੀ ਦੇਖਦੇ ਹਨ ਕਿ ਤਾਰੇ ਟਿਮਟਮਾਉਂਦੇ ਹਨ। ਆਪਣੇ ਨੇਤਰਾਂ ਨਾਲ ਅਸਮਾਨ ਵੱਲ ਤੱਕਿਆ ਹੈ ਤੇ ਦੋਨੋਂ ਹੱਥ ਜੋੜ ਕੇ ਇਕ ਅਰਦਾਸ ਕੀਤੀ- ਹੇ ਪ੍ਰਮਾਤਮਾ ! ਮੈਂ ਤੇਰਾ ਹਾਂ, ਮੇਰੇ ਪੁੱਤਰ ਵੀ ਤੇਰੇ ਹਨ, ਮੇਰੇ ਸਿੱਖ ਵੀ ਤੇਰੇ ਹਨ, ਬੱਸ ਇਕ ਕ੍ਰਿਪਾ ਮੇਰੇ ਤੇ ਕਰੀਂ, ਜਿਵੇਂ ਅੱਜ ਸੁੱਤਿਆਂ ਪੁੱਤਰਾਂ ਨੂੰ ਦੇਖਕੇ, ਸੁੱਤਿਆਂ ਸਿੱਖਾਂ ਨੂੰ ਦੇਖ ਕੇ ਕੇਵਲ ਤੇਰੀ ਯਾਦ ਵਿਚ ਜੁੜਿਆ ਹਾਂ, ਕੱਲ ਇਹਨਾਂ ਦੇ ਟੁਕੜੇ ਚਮਕੌਰ ਦੀ ਗੜ੍ਹੀ ਤੋਂ ਬਾਹਰ ਦੇਖਕੇ ਮੈਨੂੰ ਅੰਦਰ ਦਾ ਟਿਕਾਅ ਤੇ ਗੁਰੂ ਸਿਮਰਨ ਦੀ ਦਾਤ ਦੇ ਦੇਵੀਂ, ਮੈਂ ਕੁਛ ਨਹੀਂ ਮੰਗਦਾ, ਮੇਰੇ ਅੰਦਰ ਦੀ ਅਡੋਲਤਾ ਮੈਨੂੰ ਦੇਵੀਂ। ਪਹਿਲਾਂ ਤੂੰ ਹੀ ਤੂੰ ਹੀ ਗਾਉਂਦੇ ਰਹੇ ਸੁਰਤ ਟਿਕੀ ਰਹੀ।

ਅਸੀਂ ਭਾਵੇਂ ਬਚਿੱਤਰ ਨਾਟਕ ਵਿਚ ਪੜ੍ਹਦੇ ਹਾਂ ਕਿ-

*ਚੁਭੀ ਰਹੀ ਸੁਰਤ ਪ੍ਰਭ ਚਰਨਨ ਮੇਂ॥*

ਪਰ ਗੁਰੂ ਕੇ ਸਿੱਖੋ! ਸੁਰਤ ਪਿਤਾ ਦਾ ਸੀਸ ਵੇਖ ਕੇ ਵੀ ਨਹੀਂ ਖਿੰਡੀ। ਉਹ ਸੁਰਤ ਅਨੰਦਪੁਰ ਤੋਂ ਨਿਕਲ ਕੇ ਪਰਿਵਾਰ ਵਿਛੋੜਾ ਵੇਲੇ ਵੀ ਨਹੀਂ ਖਿੰਡੀ। ਉਹ ਸੁਰਤ ਪੁੱਤਰਾਂ ਤੇ ਸਿੱਖਾਂ ਨੂੰ ਭੁਖਿਆਂ ਵੇਖ ਕੇ ਵੀ ਨਹੀਂ ਖਿੰਡੀ। ਕਿਉਂ? ਕਿਉਂਕਿ ਇਸ ਸੁਰਤ ਦੇ ਮਾਲਕ ਨੇ ਕਦੀ ਪਾਉਂਟਾ ਸਾਹਿਬ ਦੀ ਧਰਤੀ 'ਤੇ ਤੂੰ ਹੀ, ਤੂੰ ਹੀ ਦੇ ਗੀਤ ਅਲਾਪੇ ਸਨ। ਮੈਂ ਸੋਚਦਾ ਹਾਂ, ਉਸ ਦਿਨ ਤਾਂ ਸਾਰੇ ਸਿੱਖ ਸਨ, ਪੁੱਤਰ ਵੀ ਤੇਰੇ ਕੋਲ ਸਨ। ਤੇਰੇ ਕੋਲ ਕਵੀ ਸਨ ਦਾਤਾ, ਤੇਰੇ ਕੋਲ ਮਹਿਲ ਸਨ, ਤੇਰੇ ਕੋਲ ਅਨੇਕਾਂ ਸੁੱਖ ਸਨ। ਅੱਜ ਤਾਂ ਚਮਕੌਰ ਦੀ ਗੜ੍ਹੀ ਵਿਚ ਕੋਈ ਸੁੱਖ ਨਹੀਂ। ਹਾਂ, ਪਰ ਤੇਰੇ ਕੋਲ ਤੂੰ ਹੀ ਤੂੰ ਹੀ ਦੀ ਧੁੰਨੀ ਹੈ ਜਿਹੜੀ ਪਾਉਂਟਾ ਸਾਹਿਬ ਦੀ ਧਰਤੀ ਵਿਚ ਸੁੱਖ ਵੇਲੇ ਵੀ ਤੇਰੇ ਕੋਲ ਸੀ। ਉਥੇ ਸਾਹਿਬ ਨੇ ਕਦੀ ਲੋਰ ਵਿਚ ਆ ਕੇ ਗਾਇਆ ਸੀ ਕਿ ਜਮੀ ਤੂੰਹੀ, ਜਮਾ ਤੂੰਹੀ। ਜਲਸ ਤੂੰਹੀ। ਥਲਸ ਤੂੰਹੀ। ਅਭੂ ਤੂੰਹੀ। ਅਭੇਵ ਤੂੰਹੀ। ਛੇ ਘੰਟੇ ਇਕੱਲੀ ਤੂੰ ਹੀ ਤੂੰ ਹੀ ਦੀ ਰੱਟ ਲਾਈ। ਜੇ ਅੱਤ ਦੇ ਸੁੱਖ ਵਿਚ ਤੂੰ ਨਹੀਂ ਭੁਲਿਆ ਤਾਂ ਅੱਜ ਦੇ ਦੁੱਖ ਵਿਚ ਸੁਰਤ ਕਿਵੇਂ ਖਿੰਡ ਜਾਏ।

ਹਜ਼ੂਰ ਨੇ ਅਰਦਾਸ ਤੋਂ ਬਾਅਦ ਕੀ ਤੱਕਿਆ ਕਿ ਦੋਨੋਂ ਸਿੱਖਾਂ, ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ ਨੇ ਹਜ਼ੂਰ ਨੂੰ ਦੇਖਿਆ ਕਿ ਦਾਤਾ ਜੀ ਰਾਤ ਬਾਹਰ ਕਿਵੇਂ ਟਹਿਲਦੇ ਪਏ ਹਨ। ਕੋਲ ਆਣ ਕੇ ਭਾਈ ਮਦਨ ਸਿੰਘ ਨੇ ਬੇਨਤੀ ਕੀਤੀ ਸਤਿਗੁਰੂ! ਆਪ ਰਾਤ ਨੂੰ ਇਸ ਵੇਲੇ? ਤਾਂ ਇਕੋ ਇਸ਼ਾਰਾ ਕੀਤਾ, ਅੱਖਾਂ ਕਿਸੇ ਗੰਭੀਰਤਾ ਵਿਚ ਜੁੜੀਆਂ ਸਨ। ਨੇਤਰ ਵਿਚ ਨੂਰ ਦੀ ਇਕ ਝਲਕ ਪੈਂਦੀ ਪਈ ਸੀ। ਕਹਿਣ ਲੱਗੇ ਮਦਨ ਸਿੰਘ ਖਾਮੋਸ਼। ਕੋਲ ਹੋ। ਇਕ ਬਚਨ ਕਿਹਾ, ਕਹਿਣ ਲੱਗੇ ਇਕ ਕੰਮ ਕਰ ਦਿਉ। ਦੇਖੋ ਰਾਤ ਨੂੰ ਤੁਸੀਂ ਮੰਗ ਕੇ ਸੇਵਾ ਲਈ ਸੀ ਕਿ ਚਮਕੌਰ ਦੀ ਗੜ੍ਹੀ ਦੇ ਦਰਵਾਜ਼ੇ ਦੀ ਅਸੀਂ ਸੇਵਾ ਕਰਨੀ ਹੈ, ਪਰ ਮੈਂ ਤੁਹਾਡੇ ਕੋਲੋਂ ਕੁਝ ਨਹੀਂ ਮੰਗਦਾ। ਚੁੱਪ ਤੁਸੀਂ ਕਰ ਜਾਉ। ਮੇਰੇ ਲਾਲ ਜੀ ਬੜੇ ਥੱਕੇ ਹੋਏ ਹੋ, ਸਵੇਰੇ ਬੜੇ ਲੰਬੇ ਪੈਂਡੇ 'ਤੇ ਚੱਲੇ ਜਾਣਾ ਹੈ। ਤੇ ਅੱਜ ਰਾਤ ਤੁਸੀਂ ਦੋਨੋਂ ਭਰਾ ਵੀ ਅਰਾਮ ਕਰ ਲਉ। ਗੁਰੂ ਨੂੰ ਪਤਾ ਹੈ ਸਵੇਰੇ ਭਾਣਾ ਵਾਪਰਨਾ ਹੈ। ਕਹਿਣ ਲਗੇ ਤੁਸੀਂ ਰਾਤ ਵਿਸ਼ਰਾਮ ਕਰੋ। ਹਜ਼ੂਰ ਜੀ, ਪਹਿਰਾ? ਕਹਿਣ ਲੱਗੇ ਅੱਜ ਦੀ ਰਾਤ ਦਾ ਪਹਿਰਾ ਮੈਂ ਸਿੱਖਾਂ ਦਾ ਦੇਵਾਂਗਾ। ਦੋਨੋਂ ਇਕੋ ਦਮ ਕੰਬ ਗਏ। ਕਹਿਣ ਲੱਗੇ ਬੋਲੋ ਨਾ ਉੱਚੀ, ਅੱਜ ਮੇਰੇ ਸਿੱਖ ਕਈ ਦਿਨਾਂ ਦੇ ਥੱਕੇ ਡੂੰਘੀ ਨੀਂਦ ਵਿਚ ਸੁੱਤੇ ਪਏ ਹਨ। ਅੱਜ ਰੱਜ ਕੇ ਸੌਂ ਲੈਣ ਦਿਉ। ਕੀ ਪਤਾ ਕੱਲ ਨੂੰ ਕਿਸ ਤਨ ਨੂੰ ਨੀਂਦ ਨਸੀਬ ਹੋਣੀ ਹੈ ਕਿ ਨਹੀਂ। ਉਹਨਾਂ ਕਿਹਾ ਦਾਤਾ ਜੀ। ਜਿਵੇਂ ਤੁਹਾਡਾ ਹੁਕਮ, ਪਰ ਜੇ ਤੁਸੀਂ ਕੱਲ ਦੀ ਸੇਵਾ ਸਿੱਖਾਂ ਦੀ ਲੈ ਲਉ। ਕਹਿਣ ਲੱਗੇ ਨਹੀਂ, ਕੱਲ ਕਿਸਨੇ ਦੇਖੀ ਹੈ ਮਦਨ ਸਿੰਘ। ਦੋਨਾਂ ਭਰਾਵਾਂ ਨੂੰ ਵਿਸ਼ਰਾਮ ਕਰਾ ਦਿੱਤਾ।

ਅੱਜ ਦੇਖੋ ਸਿੱਖੋ, ਮੇਰਾ ਚੋਜੀ ਪ੍ਰੀਤਮ ਚਰਨਾਂ ਦਾ ਜੋੜਾ ਲਾਹ ਕੇ, ਐਹ ਖਾਲਸਾ, ਇਹਨੂੰ ਅੱਤਕਥਨੀ ਨਾ ਸਮਝੀਂ। ਅੱਜ ਉਹ 40 ਸਿੱਖ ਨੇ ਜਿਹੜੇ ਪੁੱਤਰਾਂ ਦਾ ਮੋਹ ਤਿਆਗ

ਕੇ, ਜਿਹੜੇ ਭੈਣਾਂ ਦਾ ਪਿਆਰ ਛੱਡ ਕੇ, ਜਿਨ੍ਹਾਂ ਮਾਂ ਬਾਪ ਦੀ ਬੁਢੇਪੇ ਵਿਚ ਡੰਗੋਰੀ ਬਣਨਾ ਸੀ, ਉਹ ਡੰਗੋਰੀ ਛੱਡ ਕੇ ਅੱਜ ਕਲਗੀ ਵਾਲੇ ਦੇ ਪਿਛੇ ਮੌਤ ਪਰਨਾਣ ਆਏ ਹਨ। ਕੌਣ ਤੁਰਦਾ ਹੈ ਕਿਸੇ ਦੇ ਪਿਛੇ ਮਰਨ ਦੇ ਲਈ। ਅੱਜ ਮੇਰਾ ਪ੍ਰੀਤਮ ਰਾਤ ਜਾਗ ਕੇ ਉਹਨਾਂ ਦੀ ਸੇਵਾ ਕਰੇਗਾ।

ਸਾਹਿਬ ਕ੍ਰਿਪਾਲੂ ਜੀ ਸਿੱਖਾਂ ਦੇ ਕੋਲ ਆਏ। ਇਕ ਮੁਸਲਮਾਨ ਕਵੀ ਅੱਲਾ ਯਾਰ ਜੋਗੀ ਲਿਖਦਾ ਹੈ ਕਿ ਮੇਰੇ ਦਾਤਾ ਜੀ ਨੇ ਕੀ ਤੱਕਿਆ ਕਿ ਸਿੱਖਾਂ ਦੇ ਸਿਰ ਦੀਆਂ ਕੇਸਗੀਆਂ ਢਿੱਲੀਆਂ ਪੈ ਗਈਆਂ ਹਨ। ਕਈਆਂ ਦੇ ਕੇਸ ਜ਼ਮੀਨ ਦੇ ਨਾਲ ਲੱਗੇ ਹਨ। ਗੁਰੂ ਕੇ ਸਿੱਖੋ! ਸਾਹਿਬ ਕ੍ਰਿਪਾਲੂ ਜੀ ਨੇ ਕੀ ਕੀਤਾ। ਕਿਸੇ ਦੀ ਕੇਸਗੀ ਢਿੱਲੀ ਹੈ, ਉਹਨੂੰ ਘੁੱਟ ਕੇ ਉਹਦੇ ਸਿਰ ਉਤੇ ਬੰਨ੍ਹਦੇ ਹਨ, ਕਿਸੇ ਦੇ ਤਨ 'ਤੇ ਕੱਪੜਾ ਨਹੀਂ, ਜਿਵੇਂ ਮਾਂ ਬੱਚਿਆਂ ਦਾ ਰਾਤ ਜਾਗ ਕੇ ਤਨ ਢੱਕਦੀ ਹੈ, ਉਹਨਾਂ ਦੇ ਤਨ ਨੂੰ ਢੱਕਦੇ ਪਏ ਹਨ। ਗੁਰੂ ਕੇ ਸਿੱਖੋ! ਉਹਨਾਂ ਦੇ ਕੇਸ ਝਾੜ ਕੇ ਜੂੜੇ ਬੰਨ੍ਹੇ। ਉਹਨਾਂ ਦੇ ਸਿੱਰ ਉੱਤੇ ਕੇਸਗੀਆਂ ਰੱਖੀਆਂ। ਉਹਨਾਂ ਦੇ ਸਰ੍ਹਾਣੇ ਘੋੜਿਆਂ ਦੀਆਂ ਕਾਠੀਆਂ ਤਰਤੀਬ ਨਾਲ ਕੀਤੀਆਂ। ਪਤਾ ਨਹੀਂ ਮੇਰੇ ਸਾਹਿਬ ਤੋਂ ਰਿਹਾ ਨਾ ਗਿਆ। ਪਹਿਲਾਂ ਸਿੱਖਾਂ ਦੇ ਹੱਥ ਦੇਖੇ। ਕਿਰਪਾਨਾਂ ਚਲਾ ਚਲਾਕੇ ਹੱਥਾਂ 'ਤੇ ਡੂੰਘੇ ਜ਼ਖਮ ਸਨ। ਮੇਰੇ ਸਤਿਗੁਰੂ ਨੇ ਜ਼ਖਮ ਚੁੰਮੇ। ਮੈਂ ਕੁਰਬਾਨ ਜਾਵਾਂ ਉਹਨਾਂ ਹੱਥਾਂ ਤੋਂ ਜਿਹੜੇ ਇਮਾਨ ਨਾਲ ਗੁਰੂ ਦੀ ਸੇਵਾ ਵਿਚ ਰਹੇ। ਪੈਰਾਂ ਵਿਚ ਕੰਡੇ, ਪੈਰਾਂ ਵਿਚ ਜ਼ਖ਼ਮ, ਪੈਰਾਂ ਵਿਚ ਖ਼ੂਨ ਦੇ ਤੁਬਕੇ ਚੁੰਮੇ ਤੇ ਮੇਰੇ ਕਲਗੀ ਵਾਲੇ ਤੋਂ ਰਿਹਾ ਨਾ ਗਿਆ। ਉਹਨਾਂ ਨੇ ਸ਼ਹੀਦਾਂ ਦੇ ਪੈਰਾਂ ਨੂੰ ਵੀ ਆਪਣੇ ਲਬਾਂ ਨਾਲ ਚੁੰਮ ਲਿਆ। ਕਹਿਣ ਲੱਗੇ ਸਿੱਖੋ ! ਤੁਸੀਂ ਸੇਵਾ ਦੀ ਗੱਲ ਕਰਦੇ ਹੋ, ਮੇਰੇ ਘਰ ਦਾ ਤਨ, ਮੇਰੇ ਘਰ ਦਾ ਧਨ, ਮੇਰਾ ਆਪਣਾ ਮਨ ਹਾਜ਼ਰ ਹੈ। ਤੁਸੀਂ ਚਰਨਾਂ ਦੀ ਗੱਲ ਕਰਦੇ ਹੋ, ਜੇ ਮੇਰੇ ਸਿਰ ਦੀ ਲੋੜ ਪਵੇ ਤਾਂ ਮੈਂ ਸਿੱਖਾਂ ਦੇ ਪੈਰਾਂ ਵਿਚ ਆਪਣਾ ਸਿਰ ਰੱਖਾਂਗਾ। ਕਿਉਂਕਿ ਮੈਂ ਤਨ ਮਨ ਧਨ ਆਪਣੇ ਸਿੱਖਾਂ ਤੋਂ ਵਾਰਦਾ ਪਿਆ ਹਾਂ।

ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਦੋਨੋਂ ਪੁੱਤਰ ਜ਼ਮੀਨ 'ਤੇ ਲੇਟੇ ਪਏ ਸਨ। ਫਿਰ ਇਕੋ ਦਮ ਭਾਣੇ ਵਿਚ ਆ ਕੇ ਕਿਹਾ ਕਿ ਜਦੋਂ ਘਰੋਂ ਤੁਰਿਆ ਸਾਂ, ਅਨੰਦਪੁਰ ਤੋਂ ਚਾਰ ਲੈ ਕੇ ਆਇਆ ਸਾਂ। ਸਰਸਾ ਨੇ ਮੇਰੇ ਦੋ ਕਰ ਦਿੱਤੇ ਚਮਕੌਰ ਨੇ ਮੇਰੇ ਦੋ ਲੈ ਲੈਣੇ ਹਨ। ਪਰ ਪੁੱਤਰ ਘਬਰਾਇਉ ਨਾ, ਤੁਹਾਡੀ ਸ਼ਹਾਦਤ ਤੋਂ ਬਾਅਦ ਮੈਂ ਤੁਹਾਡੇ ਲਈ ਰੱਬ ਦੇ ਚਰਨਾਂ ਵਿਚ ਅਰਦਾਸ ਕਰਾਂਗਾ। ਰਾਤ ਲੰਬੀ ਹੈ ਪਰ ਬਾਪੂ ਨਹੀਂ ਸੁੱਤਾ, ਸਿੱਖਾਂ ਦਾ ਗੁਰੂ ਨਹੀਂ ਸੁੱਤਾ। ਸਵੇਰੇ ਅੰਮ੍ਰਿਤ ਵੇਲੇ ਭਿੰਨੀ ਰੈਣੜੀ ਹੋਈ ਹੈ। ਅਵਾਜ਼ ਦੇ ਕੇ ਪੁੱਤਰ ਉਠਾਏ ਹਨ। ਪਿਆਰੇ ਪੰਜ ਉਠੇ ਹਨ। ਨਾਲ ਮਰਜੀਵੜੇ ਉਠੇ ਹਨ। ਅੰਮ੍ਰਿਤ ਵੇਲੇ ਦਾ ਦੀਵਾਨ ਸੱਜਿਆ ਹੈ। 22 ਦਸੰਬਰ ਦਾ ਅਦੁੱਤੀ ਜੰਗ ਸ਼ੁਰੂ ਹੋਣ ਲੱਗਾ ਹੈ। ਮੈਂ ਅਦੁੱਤੀ ਤਾਂ ਕਹਿਣ ਲੱਗਾ ਹਾਂ ਕਿਉਂਕਿ ਇਸ ਜੰਗ ਦੇ ਵਿਚ ਸਿੱਖ ਤੇ ਬਚਾਏ ਜਾਣਗੇ, ਪਰ ਪੁੱਤਰ ਤਾਂ ਸਾਹਮਣੇ ਕੋਹ ਕੇ ਸ਼ਹੀਦ ਕਰਾਏ ਜਾਣਗੇ।

ਉਧਰ ਚਾਰ ਚੁਫੇਰੇ ਜ਼ਫਰਨਾਮੇ ਦੇ ਮੁਤਾਬਿਕ 10 ਲੱਖ ਦਾ ਇਕੱਠ ਸੀ, ਜਿਸ ਨੇ ਚਮਕੌਰ ਦੀ ਗੜ੍ਹੀ ਨੂੰ ਘੇਰਿਆ ਹੋਇਆ ਹੈ। ਸਾਹਿਬ ਕ੍ਰਿਪਾਲੂ ਜੀ ਨੇ ਉਸ ਵੇਲੇ ਜਿਹੜੇ ਜ਼ਫਰਨਾਮੇ ਵਿਚ ਸ਼ਬਦ ਵਰਤੇ, ਮੈਂ ਉਹ ਬੇਨਤੀ ਕਰਨਾ ਚਾਹੁੰਦਾ ਹਾਂ। ਕਿਉਂਕਿ ਜੰਗ ਤੋਂ ਪਹਿਲਾਂ ਕੁਝ ਘਟਨਾ ਵਾਪਰੀਆਂ। ਪਹਿਲੀ ਘਟਨਾ ਇਹ ਸੀ ਕਿ ਬਾਹਰ ਮੁਲਖੀਆ ਹੈ। ਵਜ਼ੀਰ ਖ਼ਾਂ ਲਾਹੌਰ ਦਾ ਸੂਬਾ, ਸਜਰੇ ਨੌਜਵਾਨ ਲੈ ਕੇ ਆਇਆ ਹੈ। ਉਸਨੇ ਇਕ ਐਲਚੀ ਵੀ ਆਪਣਾ ਭੇਜਿਆ। ਉਹਨੇ ਆ ਕੇ ਕਿਹਾ ਕਿ ਤੁਸੀਂ ਆਪਣੇ ਆਪ ਨੂੰ ਸਮਰਪਤ ਕਰ ਦਿਉ। ਤੇ ਉਹਨੇ ਕੁਝ ਆਪ ਸ਼ਬਦ ਬੋਲੇ। ਜਦੋਂ ਉਸਨੇ ਕੁਝ ਭੈੜੇ ਸ਼ਬਦ ਬੋਲੇ ਤਾਂ ਬਾਬਾ ਅਜੀਤ ਸਿੰਘ ਨੇ ਕਿਰਪਾਨ ਧੂਹ ਲਈ ਤੇ ਐਲਚੀ ਨੂੰ ਕਿਹਾ ਕਿ ਚੇਤੇ ਰੱਖੀਂ ਸਾਡੇ ਦਰ 'ਤੇ ਤੂੰ ਐਲਚੀ ਬਣ ਕੇ ਆਇਆ ਹੈਂ। ਜੇ ਤੂੰ ਮੈਨੂੰ ਕਿਤੇ ਥੱਲੇ ਟੱਕਰ ਗਿਆ ਤਾਂ ਫੇਰ ਤੇਰੀਆਂ ਮੇਰੀਆਂ ਗੱਲਾਂ ਹੋਣਗੀਆਂ। ਕੋਈ ਸਮਝੌਤਾ ਨਹੀਂ, ਹੁਣ ਆਪਣਾ ਮਿਲਾਪ ਮੈਦਾਨੇ ਜੰਗ ਵਿਚ ਹੋਵੇਗਾ। ਪਹਿਲਾ ਤੀਰ ਕਲਗੀਆਂ ਵਾਲੇ ਨੇ ਚਮਕੌਰ ਦੀ ਗੜ੍ਹੀ ਵਿਚੋਂ ਚਲਾਇਆ। ਮੇਰੇ ਸਤਿਗੁਰੂ ਨੇ ਪਹਿਲਾ ਬਚਨ ਕਿਹਾ, ਔਰੰਗਜ਼ੇਬ ! ਤੂੰ ਕਦੀ ਗਿਰੀਵਾਨ ਵਿਚ ਝਾਤੀ ਮਾਰ ਕੇ ਦੇਖ, ਕਈ ਮਹੀਨਿਆਂ ਦੇ 40 ਭੁੱਖੇ, ਜਿਨ੍ਹਾਂ ਨੂੰ ਰੋਟੀ ਨਹੀਂ ਮਿਲੀ। ਕੇਵਲ ਰੱਬ ਦੇ ਆਸਰੇ 'ਤੇ ਜਿਉਣ ਵਾਲੇ 40, ਉਹਨਾਂ ਨੂੰ 10 ਲੱਖ ਨੇ ਘੇਰਾ ਪਾਇਆ ਹੈ। ਤੇ ਆਪਣੀ ਜ਼ਮੀਰ ਨੂੰ ਪੁੱਛ ਕੇ ਦੇਖ ਕਿਤੇ ਇਹ ਟਾਕਰਾ ਸੀ। ਦੂਜੀ ਗੱਲ ਉਹਨਾਂ ਨੇ ਕਹੀ ਕਿ ਤੇਰੇ ਆਦਮੀ ਕਸਮਾਂ ਚੁੱਕ ਕੇ ਮੁਕਰੇ ਤੇ ਤੀਰਾਂ, ਬੰਦੂਕਾਂ, ਨੇਜ਼ਿਆਂ ਨਾਲ ਕਸਮਾਂ ਤੋੜੀਆਂ। ਤੇ ਚੇਤੇ ਰੱਖੀਂ ਮੈਂ ਇਹਨਾਂ ਦੀ ਕਸਮ 'ਤੇ ਭਰੋਸਾ ਕੀਤਾ। ਪਰ ਜਦੋਂ ਤੀਰ ਤੇ ਤਲਵਾਰਾਂ ਲੈ ਕੇ ਆਏ, ਮੈਂ ਲਾਚਾਰ ਹੋ ਗਿਆ ਮੈਦਾਨ ਵਿਚ ਉਤਰਨ ਲਈ। ਤੇ ਇਕ ਗੱਲ ਮੈਂ ਤੈਨੂੰ ਲਿਖ ਕੇ ਕਹਿ ਦੇਣੀ ਚਾਹੁੰਦਾ ਹਾਂ ਕਿ ਜਦੋਂ ਸਾਰਿਆਂ ਕਿਲ੍ਹਿਆਂ ਤੋਂ ਪਾਣੀ ਟੱਪ ਜਾਏ ਓਦੋਂ ਸਿੱਖ ਦਾ ਕੰਮ ਹੈ ਕਿਰਪਾਨ ਨੂੰ ਹੱਥ ਪਾਉਣਾ। ਇਹ ਨਹੀਂ ਕਿਹਾ ਮੈਂ ਨਹੀਂ ਲੜਿਆ। ਦੁਨੀਆਂ ਦੇ ਲੋਕੋ ! ਅੱਜ ਅਦੁੱਤੀ ਜੰਗ ਸ਼ੁਰੂ ਹੋਣ ਲੱਗੀ ਹੈ।

22 ਦਸੰਬਰ ਸੰਨ 1704 ਹੈ। ਤੇ ਇਕ ਮੈਂ ਅਰੰਭ ਵਿਚ ਅਰਜ਼ ਕਰ ਦੇਵਾਂ। ਸਿੱਖੋ ! 22 ਦਸੰਬਰ ਸੰਨ 1704 ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਆਗਮਨ ਗੁਰਪੁਰਬ ਸੀ ਤੇ ਪੁੱਤਰਾਂ ਦੀ ਸ਼ਹਾਦਤ ਵਾਲਾ ਦਿਨ ਸੀ। ਅੱਜ 22 ਦਸੰਬਰ ਬਾਪੂ ਦਾ ਆਉਣ ਦਾ ਦਿਨ ਹੈ ਤੇ ਪੁੱਤਰਾਂ ਦੇ ਜਾਣ ਦਾ ਦਿਨ ਹੈ। 22 ਦਸੰਬਰ 1704 ਦਾ ਇਹ ਅਦੁੱਤੀ ਦਿਨ ਚੜ੍ਹਿਆ। ਹਜ਼ੂਰ ਕ੍ਰਿਪਾਲੂ ਜੀ ਦੇ ਕੋਲ ਸਿੱਖ ਆਏ ਹਨ। ਸਾਹਿਬ ਸੱਚੇ ਪਾਤਿਸ਼ਾਹ ਨੇ ਆਪਣੀ ਤਕਰੀਰ ਦਿੱਤੀ। ਸਿੱਖਾਂ ਦੇ ਪੰਜ ਪੰਜ ਦੇ ਜੱਥੇ ਬਣਾਏ ਹਨ। ਪਿਆਰੇ ਭਾਈ ਦਇਆ ਸਿੰਘ ਇਹਨਾਂ ਦੀ ਅਗਵਾਈ ਪਏ ਕਰਦੇ ਹਨ। ਸੋਚਿਆ ਅਸੀਂ ਗੜ੍ਹੀ ਵਿਚੋਂ ਵਾਰ ਕਰਾਂਗੇ ਪਰ ਉਧਰ ਦੱਸ ਲੱਖ ਦੇ ਟਿੱਡੀ ਦਲ ਨੇ ਕਿਹਾ ਕਿ ਇਕੋ ਦਮ ਹਮਲਾ ਬੋਲੋ। ਚਾਲੀ ਸਾਡੇ ਸਾਹਮਣੇ ਕੀ ਹਨ। ਇਹ ਮੁੱਠੀ ਭਰ ਸਿੱਖ ਅਸੀਂ ਹੁਣੇ ਖ਼ਤਮ ਕਰ ਦੇਣੇ ਹਨ। ਸਾਹਿਬ ਕਲਗੀਧਰ ਦੇ ਸਾਹਮਣੇ

ਜਦੋਂ ਇਹ ਸਿੱਖ ਗੜ੍ਹੀ ਦੇ ਅੰਦਰ ਹਨ ਤੇ ਦੁਸ਼ਮਣ ਬਾਹਰੋਂ ਹਮਲਾ ਇਕੋ ਦਮ ਕਰਨ ਲੱਗੇ ਹਨ ਤਾਂ ਪਿਆਰੇ ਭਾਈ ਹਿੰਮਤ ਸਿੰਘ ਜੀ ਉਠ ਕੇ ਸਾਹਮਣੇ ਆਏ ਹਨ। ਗੁਰੂ ਕੇ ਸਿੱਖੋ ! ਪਿਆਰੇ ਭਾਈ ਹਿੰਮਤ ਸਿੰਘ ਜੀ ਗੜ੍ਹੀ ਵਿਚੋਂ ਬਾਹਰ ਨਿਕਲੇ ਹਨ ਤੇ ਨਾਲ ਉਹਨਾਂ ਦੇ ਸਿੰਘ ਗਏ ਹਨ। ਇਕੋ ਦਮ ਦੁਸ਼ਮਣ ਦੇ ਦਲ 'ਤੇ ਧਾਹੀ ਕਰਕੇ ਪੈ ਗਏ ਹਨ। ਚੀਰ ਕੇ ਨਿਕਲ ਗਏ ਦੁਸ਼ਮਣ ਨੂੰ ਤੇ ਵਿਚੋਂ ਅਵਾਜ਼ ਆਈ ਕਿ ਉਹ ਜਿਹੜੇ ਗੁਰੂ ਨੇ ਪੰਜ ਪਿਆਰੇ ਬਣਾਏ ਹਨ, ਉਹਨਾਂ ਪੰਜਾਂ ਪਿਆਰਿਆਂ ਵਿਚੋਂ ਇਕ ਪਿਆਰਾ ਹੈ। ਚਾਰ ਚੁਫੇਰੇ ਦੁਸ਼ਮਣ ਵੱਧ ਕੇ ਆਇਆ। ਪਿਆਰੇ ਭਾਈ ਹਿੰਮਤ ਸਿੰਘ ਹਿੰਮਤ ਦੇ ਨਾਲ ਜੂਝੇ ਹਨ। ਕਲਗੀ ਵਾਲੇ ਮੋਨਟੀ ਤੇ ਖਲੋਤੇ ਸ਼ਾਬਾਸ਼ੀ ਦੇਂਦੇ ਰਹੇ ਹਨ। ਅਖ਼ੀਰ ਤੱਕਿਆ ਕਿ ਪੰਜ ਸਿੰਘ ਜਿਹੜੇ ਨਾਲ ਤੁਰੇ ਸਨ, ਸ਼ਹੀਦ ਹੋ ਗਏ। ਪਿਆਰੇ ਭਾਈ ਹਿੰਮਤ ਸਿੰਘ ਜੀ ਨੇ ਸ਼ਹਾਦਤ ਦਾ ਜਾਮ ਪੀਤਾ।

ਦੂਸਰਾ ਜਥਾ ਸਤਿਗੁਰੂ ਨੇ ਤੋਰ ਦਿੱਤਾ। ਗੜ੍ਹੀ ਦਾ ਦਰਵਾਜ਼ਾ ਖੁਲ੍ਹਿਆ ਤੇ ਦੁਸ਼ਮਣ 'ਤੇ ਟੁੱਟ ਪਏ। ਕਿੰਨਾ ਸਮਾਂ ਜੂਝ ਕੇ ਸਵਾ ਲਾਖ ਸੇ ਏਕ ਲੜਾਊਂ ਵਾਲਾ ਬਚਨ ਸੱਚ ਕਰ ਦਿੱਤਾ। ਹਜ਼ੂਰ ਦਾ ਇਹ ਵੀ ਜਥਾ ਸ਼ਹੀਦ ਹੋ ਗਿਆ। ਤੀਜਾ ਜਥਾ ਤੋਰਿਆ। ਜਦੋਂ ਤੀਜਾ ਜਥਾ ਸ਼ਹੀਦ ਹੋ ਗਿਆ ਤਾਂ ਪਿਆਰੇ ਭਾਈ ਦਇਆ ਸਿੰਘ ਜੀ ਕੋਲ ਆਏ। ਉਹਨਾਂ ਦੇ ਸ਼ਬਦ ਸਨ ਦਾਤਾ ਜੀ ! ਚਾਰ ਚੁਫੇਰੇ ਦੁਸ਼ਮਨ ਨੇ ਅੱਤ ਚੁੱਕੀ ਹੈ। ਮੈਂ ਤੁਹਾਡੇ ਚਰਨਾਂ ਵਿਚ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਹਜ਼ੂਰ ਨੇ ਕਿਹਾ ਦੱਸੋ ਦਇਆ ਸਿੰਘ ਜੀ। ਦਾਤਾ ਜੀ ! ਆਪਣੇ ਲਾਲਾਂ ਨੂੰ ਆਪਣੇ ਸਾਹਿਬਜ਼ਾਦਿਆਂ ਨੂੰ ਲੈ ਕੇ ਕਿਸੇ ਤਰੀਕੇ ਨਾਲ ਇਥੋਂ ਨਿਕਲ ਜਾਉ। ਸਤਿਗੁਰੂ ਨੇ ਮੋਢੇ 'ਤੇ ਹੱਥ ਰੱਖ ਕੇ ਕਿਹਾ, ਦਇਆ ਸਿੰਘ, ਇਕ ਗੱਲ ਚੇਤੇ ਰਖੀਂ। ਮੈਂ ਪੁੱਤਰਾਂ ਤੇ ਸਿੱਖਾਂ ਵਿਚ ਕਦੀ ਫ਼ਰਕ ਨਹੀਂ ਜਾਣਿਆ। ਇਹ ਇਕੱਲੇ ਅਜੀਤ ਤੇ ਜੁਝਾਰ ਨਹੀਂ। ਮੈਂ ਪੁੱਤਰ ਬਚਾ ਕੇ ਨਹੀਂ ਜਾਣਾ। ਦੇਖ ਮੇਰੇ ਸਿੱਖ ਮੇਰੇ ਪੁੱਤਰਾਂ ਤੋਂ ਵੱਧ ਪਿਆਰੇ ਹਨ।

ਅਜੇ ਇਹ ਸ਼ਬਦ ਜ਼ਬਾਨ ਤੋਂ ਕਹਿ ਰਹੇ ਸਨ ਕਿ ਇੰਨੀ ਦੇਰ ਨੂੰ 18 ਸਾਲ ਦੇ ਪਹਿਲੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਸਾਹਮਣੇ ਆਏ। ਪਿਤਾ ਜੀ ! ਮੈਂ ਤੁਹਾਡੇ ਚਰਨਾਂ ਵਿਚ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਦੱਸੋ ਲਾਲ ਜੀ ! ਇਕ ਕ੍ਰਿਪਾ ਕਰੋ। ਸਤਾਈ ਸਿੰਘ ਤਕਰੀਬਨ ਬਾਬਾ ਅਜੀਤ ਸਿੰਘ ਤੋਂ ਪਹਿਲਾਂ ਸ਼ਹੀਦ ਹੋ ਚੁੱਕੇ ਸਨ। ਦਾਤਾ ! ਤੁਸੀਂ ਹੁਕਮ ਦਿਉ ਕਿ ਮੈਂ ਮੈਦਾਨੇ ਜੰਗ ਵਿਚ ਜੂਝਾਂ। ਉਸ ਵੇਲੇ ਚਮਕੌਰ ਦੀ ਗੜ੍ਹੀ ਕੰਬੀ ਹੋਵੇਗੀ। ਉਸ ਵੇਲੇ ਦਇਆ ਸਿੰਘ ਦੇ ਮਨ 'ਤੇ ਕੀ ਬੀਤੀ ਹੋਵੇਗੀ ਜਦੋਂ 18 ਸਾਲ ਦੇ ਗੁਰੂ ਦੇ ਪੁੱਤਰ ਰਣ ਤੱਤੇ ਵਿਚ ਜੂਝਣ ਲਈ ਆਗਿਆ ਮੰਗਦੇ ਹਨ। ਹਜ਼ੂਰ ਨੇ ਬੜੇ ਪਿਆਰ ਦੇ ਨਾਲ ਪਿਆਰੇ ਬਾਬਾ ਅਜੀਤ ਸਿੰਘ ਨੂੰ ਆਪਣੇ ਸੀਨੇ ਨਾਲ ਲਾਇਆ ਤੇ ਸ਼ਬਦ ਕਹੇ ਸਨ- ਮੇਰੇ ਲਾਲ ਜੀ ! ਮੈਂ ਤੁਹਾਨੂੰ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ, ਸਿਰਫ਼ ਇੰਨੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਤੇਰੀਆਂ ਰਗਾਂ ਵਿਚ ਉਹਦਾ ਖ਼ੂਨ ਹੈ, ਜਿਹੜਾ ਕਦੀ ਤੱਤੀ ਤਵੀ 'ਤੇ ਬੈਠਾ ਸੀ। ਮੇਰੀ ਗੱਲ ਨੂੰ ਤੂੰ ਸਮਝ ਲਈਂ। ਤੂੰ ਗੁਰੂ ਗੋਬਿੰਦ ਸਿੰਘ ਦਾ ਪੁੱਤਰ ਹੈਂ। ਜਿਸ ਦਿਨ ਤੇਰਾ ਜਨਮ ਹੋਇਆ,

ਮੈਂ ਪਹਿਲੀ ਜੰਗ ਦਿੱਤੀ ਸੀ। ਤੇ ਚੇਤੇ ਰੱਖੀਂ ਮੇਰੇ ਲਾਲ, ਰਣ ਤੱਤੇ ਵਿਚ ਮੂੰਹ ਫੇਰ ਕੇ ਜੰਗ ਤੋਂ ਪਿੱਠ ਦਿਖਾ ਕੇ ਮੇਰੇ ਵੱਲ ਨਾ ਆਈਂ। ਮੈਂ ਚਾਹੁੰਦਾ ਹਾਂ ਤੂੰ ਜਾਏਂ ਤੇ ਬੱਚਿਆ, ਮੈਂ ਤੱਕਾਂ ਕਿ ਤੇਰੇ ਤਨ ਦੇ ਟੁੱਕੜੇ ਹੁੰਦੇ ਹੋਣ, ਸ਼ਹੀਦ ਹੋ ਜਾਈਂ ਪਰਤ ਕੇ ਨਾ ਆਈਂ।

ਉਹ ਕਿਹੜਾ ਦੁਨੀਆਂ ਦਾ ਪਿਉ ਹੈ, ਜਿਹੜਾ ਆਪਣੇ ਪੁੱਤਰ ਨੂੰ ਇਹ ਕਹੇ ਕਿ ਮੈਂ ਦੇਖਣਾ ਚਾਹੁੰਦਾ ਹਾਂ ਤੇਰੇ ਟੁੱਕੜੇ ਹੋਣ। ਸਾਹਿਬ ਦਾਤੇ ਨੇ ਜਦੋਂ ਭੇਜਿਆ ਤਾਂ ਗੁਰੂ ਸਿੱਖੋ ! ਆਪ ਡਿਉੜੀ ਦਾ ਦਰਵਾਜ਼ਾ ਖੋਲ੍ਹਿਆ ਤੇ ਪੁੱਤਰ ਨੂੰ ਤੋਰਿਆ। ਤੋਰ ਕੇ ਪਿਆਰੇ ਦਇਆ ਸਿੰਘ ਨੂੰ ਤੇ ਛੋਟੇ ਲਾਲ ਬਾਬਾ ਜੁਝਾਰ ਸਿੰਘ ਦੋਨਾਂ ਨੂੰ ਲੈ ਕੇ ਮੌਨਟੀ 'ਤੇ ਆ ਗਏ। ਤੇ ਨਾਲ ਕਹਿੰਦੇ ਹਨ ਜੁਝਾਰ ਸਿੰਘ ਨੂੰ ਕਿ ਬੇਟਾ, ਦੇਖ ਤੇਰਾ ਵੀਰ ਰਣ ਤੱਤੇ ਵਿਚ ਕਿਵੇਂ ਜੂਝਦਾ ਹੈ।

ਗੁਰੂ ਕੇ ਸਿੱਖੋ ! ਗੁਰੂ ਕਲਗੀਧਰ ਜੀ ਦਾ ਵੱਡਾ ਲਾਲ 18 ਸਾਲ ਦੀ ਉਮਰ, ਚਮਕੌਰ ਦੀ ਗੜ੍ਹੀ ਵਿਚੋਂ ਬਾਹਰ ਨਿਕਲਿਆ। ਦੁਸ਼ਮਨ 'ਤੇ ਧਾਹੀ ਕਰਕੇ ਪੈ ਗਿਆ ਤੇ ਜਿਵੇਂ ਅਸਮਾਨ ਤੋਂ ਬਿਜਲੀ ਚਮਕਦੀ ਹੋਵੇ। ਭੱਥੇ ਵਿਚੋਂ ਤੀਰ ਕੱਢੇ ਬਾਬਾ ਅਜੀਤ ਸਿੰਘ ਨੇ ਤੇ ਤੀਰ ਕਈਆਂ ਵਿਚੋਂ ਪਾਰ ਦਰ ਦਿੱਤੇ। ਭੱਥੇ ਦੇ ਤੀਰ ਮੁੱਕ ਗਏ। ਗੁਰੂ ਕੇ ਲਾਲ ਨੇ ਆਪਣੇ ਹੱਥ ਵਿਚ ਨੇਜ਼ਾ ਪਕੜਿਆ। ਨੇਜ਼ੇ ਨਾਲ ਕਈਆਂ ਨੂੰ ਪਰੋ ਦਿੱਤਾ। ਤੇ ਕਲਗੀਆਂ ਵਾਲੇ ਮੋਨਟੀ 'ਤੇ ਖਲੋਤੇ ਹੱਸ ਕੇ ਕਹਿੰਦੇ ਹਨ, ਦੇਖ ਦਇਆ ਸਿੰਘ ਅੱਜ ਜੰਗ ਦਾ ਨਜ਼ਾਰਾ ਹੀ ਕੁਝ ਵੱਖਰਾ ਹੈ। ਉਧਰੋਂ ਅਵਾਜ਼ ਆਈ ਮੁਲਖੱਈਏ ਵਿਚੋਂ ਕਿ ਗੁਰੂ ਗੋਬਿੰਦ ਸਿੰਘ ਦਾ ਵੱਡਾ ਪੁੱਤਰ ਜੇ, ਤੱਕਿਉ ਇਹ ਜਿਉਂਦਾ ਜਾਏ ਨਾ। ਇਹਦੇ ਟੁਕੜੇ ਟੁਕੜੇ ਕਰ ਦਿਉ। ਪਰ ਇਹਨਾਂ ਸ਼ੁਦਾਈਆਂ ਨੂੰ ਪਤਾ ਨਹੀਂ ਉਹਨੂੰ ਤੁਸਾਂ ਕੀ ਦਿਖਾਣਾ ਹੈ। ਉਹ ਤਾਂ ਮੋਨਟੀ 'ਤੇ ਇਸ ਘੜੀ ਦਾ ਪਿਆ ਇੰਤਜ਼ਾਰ ਕਰਦਾ ਹੈ ਕਿ ਤੁਸੀਂ ਮੇਰੇ ਪੁੱਤਰ ਦੇ ਨਾਲ ਜੂਝੋ ਤੇ ਸਹੀ।

ਬਾਬਾ ਅਜੀਤ ਸਿੰਘ ਨੇ ਜਦੋਂ ਤੀਰ ਭੱਥੇ ਦੇ ਵਿਚੋਂ ਮੁਕੇ ਤਾਂ ਪਰਤ ਕੇ ਨੇਜ਼ਾ ਕੱਢਿਆ ਨੇਜ਼ੇ ਨਾਲ ਕਈ ਪਰੋਏ। ਅਚਨਚੇਤ ਇਕ ਤੁਰਕ ਦੇ ਸੀਨੇ ਵਿਚ ਨੇਜ਼ਾ ਮਾਰਿਆ ਤੇ ਸੰਜੋਹ ਦੇ ਵਿਚ ਜਦੋਂ ਨੇਜ਼ਾ ਧੱਸਿਆ ਤੇ ਪਰਤ ਕੇ ਜਦੋਂ ਕੱਢਣ ਲੱਗੇ, ਤਾਂ ਉਹ ਨੇਜ਼ਾ ਟੁੱਟ ਗਿਆ। ਕੇਵਲ ਬਾਂਸ ਦਾ ਟੁਕੜਾ ਹੱਥ ਵਿਚ ਰਹਿ ਗਿਆ। ਚਾਰ ਚੁਫੇਰੇ ਦੁਸ਼ਮਨ। ਇਕੋ ਦਮ ਗੁਰੂ ਦੇ ਲਾਲ ਨੇ ਆਪਣੀ ਕਿਰਪਾਨ ਕੱਢ ਲਈ। ਕਹਿੰਦੇ ਹਨ ਕਿਰਪਾਨ ਦੇ ਨਾਲ ਕਈਆਂ ਦੇ ਆਹੂ ਲਾਏ। ਰੱਬ ਦੀ ਕਰਨੀ ਕਿ ਬਾਬਾ ਅਜੀਤ ਸਿੰਘ ਦੀ ਕਿਰਪਾਨ ਦੋ ਟੁਕੜੇ ਹੋ ਕੇ ਜ਼ਮੀਨ 'ਤੇ ਡਿੱਗੀ। ਬਿਲਕੁਲ ਹੱਥ ਵਿਚ ਕੋਈ ਸ਼ਸਤਰ ਨਹੀਂ। ਇਕੋ ਦਮ ਕਈ ਕਿਰਪਾਨਾਂ, ਕਈ ਨੇਜ਼ੇ, ਕਈ ਤੀਰ, ਕਈ ਸ਼ਸਤਰ ਬਾਬਾ ਅਜੀਤ ਸਿੰਘ ਦੇ ਸੀਨੇ ਨੂੰ, ਉਹਦੇ ਚਿਹਰੇ ਨੂੰ ਇਕੋ ਦਮ ਉਹਨਾਂ ਨੇ ਤੀਰਾਂ ਦੀ ਵਾਛੜ ਕੀਤੀ। ਮੇਰੇ ਕਲਗੀਆਂ ਵਾਲੇ ਦੇ ਪੁੱਤਰ ਦੇ ਸੀਨੇ ਵਿਚ ਥਾਂ ਥਾਂ 'ਤੇ ਉਹਨਾਂ ਨੇ ਛਾਤੀ ਵਿਚ ਤੀਰ ਪਰੋ ਦਿੱਤੇ। ਉਹਨਾਂ ਨੇ ਵਾਰ ਕਰਕੇ ਕਲਗੀਆਂ ਵਾਲੇ ਦੇ ਪੁੱਤਰ ਦੇ ਸੀਨੇ ਨੂੰ ਚੀਰ ਦਿੱਤਾ। ਤੇ ਜਦੋਂ ਬਾਬਾ ਅਜੀਤ ਸਿੰਘ ਇਕੋ ਦਮ ਧਰਤੀ 'ਤੇ

ਡਿੱਗੇ ਤਾਂ ਡਿਗਦਿਆਂ ਸਾਰ ਸ਼ਸਤਰਾਂ ਦੇ ਵਾਰ ਸ਼ੁਰੂ ਹੋਏ।

ਮੋਨਟੀ ਵਿਚੋਂ ਦਸਮ ਪਿਤਾ ਨੇ ਤੱਕਿਆ ਕਿ ਮੇਰੇ ਪੁੱਤਰ ਦੇ ਟੁਕੜੇ ਹੋ ਗਏ। ਮੇਰਾ ਪੁੱਤਰ ਸ਼ਹੀਦ ਹੋ ਗਿਆ। ਫਿਰ ਉੱਚੀ ਸਾਰੀ ਅਵਾਜ਼ ਵਿਚ ਕਿਹਾ ਕਿ-

*ਜਿਸ ਕੀ ਬਸਤੁ ਤਿਸੁ ਆਗੈ ਰਾਖੈ॥*
*ਪ੍ਰਭ ਕੀ ਆਗਿਆ ਮਾਨੈ ਮਾਥੈ॥*
*ਉਸ ਤੇ ਚਉਗੁਣ ਕਰੈ ਨਿਹਾਲੁ॥*
*ਨਾਨਕ ਸਾਹਿਬੁ ਸਦਾ ਦਇਆਲੁ॥*

(ਅੰਗ ੨੬੮)

ਅੱਜ ਕਲਗੀਆਂ ਵਾਲੇ ਦਾ ਪੁੱਤਰ ਦੁਪਹਿਰ ਢੱਲਣ ਤੋਂ ਬਾਅਦ 22 ਦਸੰਬਰ 1704 ਨੂੰ ਸ਼ਹੀਦ ਹੋਇਆ। ਪਿਆਰੇ ਭਾਈ ਦਇਆ ਸਿੰਘ ਬੋਲੇ ਨਹੀਂ, ਚੁੱਪ ਕਰ ਗਏ। ਆਖ਼ਰ ਮਨ ਨਾਲ ਕਿਵੇਂ ਬੋਲ ਕੇ ਕਹਿੰਦੇ। ਇੰਨੀ ਦੇਰ ਨੂੰ ਹਜ਼ੂਰ ਕ੍ਰਿਪਾਲੂ ਜੀ ਥੱਲੇ ਉਤਰੇ ਤੇ ਤੱਕਿਆ ਕਿ ਬਾਬਾ ਜੁਝਾਰ ਸਿੰਘ ਉਠ ਕੇ ਆਏ। ਤੇ ਇੰਨੀ ਦੇਰ ਨੂੰ ਜੱਥੇ ਹੋਰ ਤੁਰੇ ਹਨ। ਗੁਰ ਸਿੱਖੋ ! ਦੋ ਪੁੱਤਰਾਂ ਦਾ ਪਤਾ ਕੋਈ ਨਹੀਂ, ਕਿਹੜੀ ਥਾਂ 'ਤੇ ਹਨ। ਕਿਸ ਥਾਂ 'ਤੇ ਕਿਹੜੀ ਅਵੱਸਥਾ ਵਿਚ ਹੋਣੇ ਹਨ। ਇਕ ਸਾਹਮਣੇ ਟੁਕੜੇ ਟੁਕੜੇ ਹੋ ਗਿਆ।

ਬਾਬਾ ਜੁਝਾਰ ਸਿੰਘ ਆਏ, ਉਹਨਾਂ ਦੇ ਦੋ ਸ਼ਬਦ ਸਨ- ਪਿਤਾ ਜੀ ! ਉਹਨਾਂ ਨੇ ਪਰਤ ਕੇ ਦੇਖਿਆ, ਕਹਿਣ ਲੱਗੇ ਕੌਣ ਜੁਝਾਰ ਜੀ ਤੁਸੀਂ? ਤੇ ਅੱਗੋਂ ਸ਼ਬਦ ਸਨ ਪਿਤਾ ਜੀ ! ਭਾਈ ਸੇ ਵਿਛੜ ਕਰ ਜੀਨਾ ਨਹੀਂ ਆਤਾ। ਦੇਖੋ ਅਸੀਂ ਇਕੱਠੇ ਖੇਡੇ ਹਾਂ, ਇਕੱਠੇ ਪੜ੍ਹੇ ਹਾਂ, ਇਕੋ ਜਿਹੇ ਕੱਪੜੇ ਲੈ ਕੇ ਦਿੱਤੇ, ਇਕੋ ਘਰ ਵਿਚ ਰਹੇ ਹਾਂ, ਪਰ ਮੇਰੇ ਤੋਂ ਬਰਦਾਸ਼ਤ ਨਹੀਂ ਹੁੰਦਾ ਕਿ ਉਹ ਚਲਾ ਜਾਏ ਤੇ ਮੈਂ ਪਿਛੇ ਰਹਿ ਜਾਵਾਂ। ਮੈਂ ਸਿਰਫ਼ ਤੁਹਾਡੇ ਤੋਂ ਇਜਾਜ਼ਤ ਲੈਣ ਆਇਆ ਹਾਂ। ਮੈਨੂੰ ਮੇਰੇ ਦਾਦੇ ਦੀ ਗੋਦ ਵਿਚ ਉਹਦੇ ਨਾਲ ਇਕੱਠਿਆਂ ਜਾਣ ਦਿਉ। ਸਾਹਿਬ ਕ੍ਰਿਪਾਲੂ ਨੇ ਬਾਬਾ ਜੁਝਾਰ ਸਿੰਘ ਨੂੰ ਵੀ ਤਿਆਰ ਕੀਤਾ ਸ਼ਹੀਦ ਹੋਣ ਲਈ। ਪਿਆਰੇ ਦਇਆ ਸਿੰਘ ਕੁਝ ਨਹੀਂ ਸੀ ਕਹਿ ਸਕਦੇ। ਪਿਤਾ ਪੁੱਤਰ ਨੂੰ ਮੌਤ ਲਈ ਤੋਰਦਾ ਪਿਆ ਹੈ। ਤੇ ਨਾਲ ਸ਼ਬਦ ਕੀ ਕਹੇ ਹਨ ਕਿ ਮੇਰੇ ਲਾਲ ! ਮੈਂ ਜਾਣ ਤੋਂ ਪਹਿਲਾਂ ਤੇਰਾ ਸ਼ਿੰਗਾਰ ਆਪ ਕਰਨਾ ਹੈ।

ਦੇਖੋ ਸਿੱਖੋ ! ਅੱਜ ਤੱਕੋ ਅਦੁੱਤੀ ਜੰਗ ਜੇ। ਪਿਆਰੇ ਕੋਲ ਦੇਖਦੇ ਪਏ ਹਨ। ਭਾਈ ਧਰਮ ਸਿੰਘ, ਭਾਈ ਮਾਨ ਸਿੰਘ, ਭਾਈ ਸਾਹਿਬ, ਭਾਈ ਦਇਆ ਸਿੰਘ, ਭਾਈ ਸੰਤ ਸਿੰਘ, ਭਾਈ ਸੰਗਤ ਸਿੰਘ, ਬਾਬਾ ਜੁਝਾਰ ਸਿੰਘ ਤੁਰਨ ਲੱਗੇ ਹਨ। ਸਾਰੇ ਸ਼ਸਤਰ ਸਜਾ ਕੇ ਤੁਰਨ ਲੱਗੇ ਹਨ। ਤੇ ਤੁਰਦਿਆਂ ਇਹ ਸ਼ਬਦ ਕਹੇ-

*ਸਾਰੇ ਸ਼ਸਤਰ ਸਜਾ ਕੇ ਲਉ ਜਾਉ ਸਧਾਰੋ॥*
*ਤੁਮੇ ਅੱਲਾਹ ਕੋ ਸੌਂਪਾ ਮਰ ਜਾਉ ਜਾਂ ਮਾਰੋ॥*
*ਤੁਮੇ ਅੱਲਾਹ ਕੋ ਸੌਂਪਾ ਸਿੱਖੀ ਕੋ ਉਭਾਰੋ।*
*ਤੁਮੇ ਅੱਲਾਹ ਕੋ ਸੌਂਪਾ ਰੱਬ ਕੋ ਨਾ ਬਿਸਾਰੋ।*

ਮੇਰੇ ਲਾਲ ਜੀ ! ਤੁਸੀਂ ਚੱਲੇ ਹੋ, ਤੁਹਾਨੂੰ ਜਾਂਦਿਆਂ ਸਾਰ ਸ਼ਹਾਦਤ ਦਾ ਜਾਮ ਮਿਲੇ। ਬਾਬਾ ਜੁਝਾਰ ਸਿੰਘ ਤੁਰੇ ਹਨ। ਇਥੇ ਅਖ਼ੀਰ ਦੇ ਸ਼ਬਦ ਕਹੇ ਸਨ-

*ਬੇਟਾ ਤੁਮ ਹੀ ਹੋ ਪੰਥ ਕੇ ਬੇੜੇ ਕੇ ਖਵਈਆ।*
*ਸਿਰ ਭੇਟ ਕਰੋ ਤਾ ਕਿ ਧਰਮ ਕੀ ਚਲੇ ਨਈਆ॥*

ਬਸ ਮੇਰੀ ਇਕ ਇੱਛਾ ਅੰਤਲੀ ਪੂਰੀ ਕਰ ਦੇਵੀਂ। ਜੁਝਾਰ ਨੇ ਤੁਰਦਿਆਂ ਪੁੱਛਿਆ ਪਿਤਾ ਜੀ ! ਹੁਕਮ ! ਕਹਿਣ ਲਗੇ ਲਾਲ ਜੀ, ਮੇਰੀ ਇੱਛਾ ਇਹ ਪੂਰੀ ਕਰੀਂ ਕਿ ਜਦੋਂ ਤੇਰੀ ਛਾਤੀ ਵਿਚ ਤੀਰ ਵੱਜਣ, ਬਸ ਇਕ ਵਾਰੀ ਮੂੰਹ ਮੇਰੇ ਵੱਲ ਕਰ ਲਈਂ। ਮੈਂ ਤੇਰੀ ਛਾਤੀ ਵਿਚ ਵੱਜੇ ਹੋਏ ਤੀਰ ਵੇਖਣਾ ਚਾਹੁੰਦਾ ਹਾਂ।

ਸਭ ਤੋਂ ਪਹਿਲਾਂ ਤੁਰੇ ਪਿਆਰੇ ਭਾਈ ਦਇਆ ਸਿੰਘ ਤੇ ਚਮਕੌਰ ਦੀ ਗੜ੍ਹੀ ਦਾ ਦਰਵਾਜ਼ਾ ਖੁਲ੍ਹਿਆ, ਪੁੱਤਰ ਨੂੰ ਤੋਰਿਆ ਹੈ। ਆਪ ਮੇਰੀ ਸੱਚੀ ਸਰਕਾਰ ਆ ਕੇ ਮੋਨਟੀ 'ਤੇ ਖਲੋ ਗਏ ਹਨ। ਕੀਤਾ ਕੀ ਹੈ, ਦਇਆ ਸਿੰਘ ਮੇਰੇ ਭੱਥੇ ਨੂੰ ਤੀਰਾਂ ਨਾਲ ਭਰ ਦਿਉ। ਮੇਰੇ ਪੁੱਤਰ ਦੀ ਉਮਰ 14 ਸਾਲ ਦੀ ਹੈ। ਮੈਂ ਚਾਹੁੰਦਾ ਹਾਂ ਅਜੀਤ ਤੋਂ ਅੱਗੇ ਵੱਧ ਕੇ ਚਾਰ ਕਦਮ ਸ਼ਹੀਦ ਹੋਵੇ। ਆਪਣੇ ਪੁੱਤਰ ਨੂੰ ਆਪਣੇ ਤੀਰਾਂ ਦੀ ਛਾਂ ਥੱਲੇ ਤੋਰਾਂ। ਬਾਹਰੋਂ ਅਵਾਜ਼ ਆਈ ਇਹ ਦੂਜਾ ਗੋਬਿੰਦ ਸਿੰਘ ਦਾ ਪੁੱਤਰ ਜੇ। ਜਿਉਂਦਾ ਨਾ ਜਾਏ। ਤੇ ਉਸ ਵੇਲੇ ਕ੍ਰਿਪਾਲੂ ਜੀ ਨੇ ਅਵਾਜ਼ ਦੇ ਕੇ ਕਿਹਾ, ਜੁਝਾਰ, ਅੱਜ ਤੂੰ ਆਪਣੇ ਆਪ ਨੂੰ ਖ਼ੁਦ ਪੇਸ਼ ਕੀਤਾ ਹੈ। ਜੇ ਮੈਂ ਤੈਨੂੰ ਅਵਾਜ਼ ਮਾਰ ਕੇ ਤੋਰਦਾ ਤਾਂ ਕੌਮ ਵਿਚ ਕਮਜ਼ੋਰੀ ਆਉਣੀ ਸੀ। ਚੇਤੇ ਰੱਖੀਂ ਜਦੋਂ ਵੀ ਕੌਮ ਨੂੰ ਸਿਰਾਂ ਦੀ ਲੋੜ ਪਏਗੀ ਤਾਂ ਬਿਨਾਂ ਬੁਲਾਉਣ ਤੋਂ ਤੇਰੀ ਉਮਰ ਦੇ ਜੁਝਾਰ ਪਤਾ ਨਹੀਂ ਘਰਾਂ ਨੂੰ ਛੱਡ ਕੇ ਤੁਰ ਪੈਣਗੇ। ਹਕੀਕਤ ਹੈ ਹਜ਼ੂਰ ਨੇ ਮੋਨਟੀ ਤੋਂ ਤੀਰਾਂ ਦੀ ਛਾਂ ਕੀਤੀ। ਕਹਿੰਦੇ ਹਨ ਬਾਬਾ ਜੁਝਾਰ ਸਿੰਘ ਨੇ ਆਪਣੀ ਵਿਤ ਮੁਤਾਬਿਕ ਤੀਰ ਚਲਾਏ, ਇਹਨਾਂ ਨੇ ਤਲਵਾਰ ਚਲਾਈ। ਮੇਰੇ ਕਲਗੀਆਂ ਵਾਲੇ ਦੇ ਤੀਰਾਂ ਦੀ ਛਾਂ ਥਲਿਉਂ ਸੱਕੇ ਵੀਰ ਦੇ ਤਨ ਕੋਲੋਂ ਅੱਗੇ ਨਿਕਲ ਗਏ। ਤੇ ਜਦੋਂ ਸਾਰੇ ਸ਼ਸਤਰ ਖੁੰਢੇ ਹੋ ਗਏ ਤਾਂ ਅਚਨਚੇਤ ਇਕੋ ਦਮ ਪੰਜ ਛੇ ਤੀਰ ਬਾਬਾ ਜੁਝਾਰ ਸਿੰਘ ਦੇ ਸੀਨੇ ਨੂੰ ਵਿੰਨ੍ਹ ਕੇ ਚੱਲੇ ਗਏ। ਜਦੋਂ ਤੀਰ ਵੱਜੇ ਹਨ ਤਾਂ ਇਕੋ ਦਮ ਆਪਣਾ ਚੇਹਰਾ ਮੋਨਟੀ ਵੱਲ ਖਲੋਤੇ ਪਿਤਾ ਗੁਰੂ ਵੱਲ ਕੀਤਾ ਸੀ। ਬਾਪੂ ਦੇਖ, ਤੇਰੀ ਪੱਗ 'ਤੇ ਕੋਈ ਉਂਗਲ ਨਹੀਂ ਚੁੱਕੇਗਾ ਕਿ ਤੇਰੇ ਪੁੱਤਰ ਨੇ ਸੀਨੇ ਵਿਚ ਵਾਰ ਖਾਧੇ ਨੇ, ਪਿਠ 'ਤੇ ਨਹੀਂ।

ਗੁਰੂ ਕੇ ਸਿੱਖੋ ! ਉਧਰ 22 ਦਸੰਬਰ ਦਾ ਸੂਰਜ ਛਿਪਦਾ ਪਿਆ ਸੀ, ਇਧਰ ਬਾਬਾ ਜੁਝਾਰ ਸਿੰਘ ਦੇ ਪ੍ਰਾਣ ਨਿਕਲਦੇ ਪਏ ਸਨ। ਸੱਚੇ ਪਿਤਾ ਜੀ ਥੱਲੇ ਉਤਰੇ ਹਨ। ਹਜ਼ੂਰ ਕ੍ਰਿਪਾਲੂ ਜੀ ਚੱਲੇ ਹਨ। ਦਾਤਾਰ ਨੇ ਉਸ ਵੇਲੇ ਕਿਹਾ ਸੀ ਕਿ ਮੈਂ ਲੁਕ ਕੇ ਨਹੀਂ ਜਾਣਾ। ਭਾਈ ਸੰਗਤ ਸਿੰਘ ਨੂੰ ਕਲਗੀ ਦਿੱਤੀ ਹੈ। ਚੇਤੇ ਰਖਿਉ, ਭਾਈ ਸੰਗਤ ਸਿੰਘ ਦਾ ਚੇਹਰਾ ਹੀ ਕੇਵਲ ਗੁਰੂ ਗੋਬਿੰਦ ਸਿੰਘ ਜੀ ਨਾਲ ਨਹੀਂ ਸੀ ਮਿਲਦਾ, ਇਥੋਂ ਤੱਕ ਕਿ ਪਟਨਾ ਸਾਹਿਬ ਭਾਈ ਸੰਗਤ ਸਿੰਘ ਦਾ ਜਨਮ ਵੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਕ ਦਿਨ ਬਾਅਦ ਹੋਇਆ ਸੀ। ਇਕ ਦਿਨ ਗੁਰੂ ਕਲਗੀਧਰ ਤੇ ਕਲਗੀਧਰ ਤੋਂ ਇਕ ਦਿਨ ਬਾਅਦ ਭਾਈ ਸੰਗਤ ਸਿੰਘ ਜੀ ਦਾ ਜਨਮ ਪਟਨਾ ਸਾਹਿਬ ਦੀ ਧਰਤੀ 'ਤੇ ਹੋਇਆ। ਉਹਨਾਂ ਨੂੰ ਦਿੱਤੀ ਕਲਗੀ ਤੇ ਤਿੰਨ ਸਿੱਖ ਨਾਲ ਲਏ ਹਨ। ਪਿਆਰੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ। ਪਿਆਰੇ ਭਾਈ ਮਾਨ ਸਿੰਘ ਤੇ ਦੋ ਪੰਜ ਪਿਆਰਿਆਂ ਵਿਚੋਂ ਇਕ ਭਾਈ ਮਾਨ ਸਿੰਘ। ਕਹਿੰਦੇ ਹਨ ਤਾੜੀ ਮਾਰੀ ਤੇ ਸ਼ਬਦ ਸਨ ਹਿੰਦ ਦਾ ਪੀਰ ਜਾ ਰਿਹਾ ਹੈ।

ਸਾਹਿਬ ਕ੍ਰਿਪਾਲੂ ਜੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਗਏ ਤੇ ਮਾਛੀਵਾੜੇ ਦੇ ਜੰਗਲਾਂ ਵਿਚ ਜਾ ਪਹੁੰਚੇ ਹਨ। ਦੂਜੇ ਦਿਨ ਬੀਬੀ ਸ਼ਰਨ ਕੌਰ ਆਈ। ਉਹਨੇ ਦੀਵਾ ਬਾਲਿਆ ਤੇ ਭਾਈ ਵੀਰ ਸਿੰਘ ਲਿਖਦੇ ਹਨ ਇਕ ਇਕ ਦੀ ਲਾਸ਼ ਪਛਾਣੀ। ਤੇ ਨਾਲੇ ਕਹੀ ਜਾਏ ਦਾਤਾ ! ਭਰਾ ਤਾਂ ਇਕ ਦੀ ਲਾਸ਼ ਨਹੀਂ ਦੇਖੀ ਜਾਂਦੀ, ਤੂੰ ਕਿਰਪਾ ਕਰੀਂ ਇਹਨਾਂ 40 ਭਰਾਵਾਂ ਦੀਆਂ ਲਾਸ਼ਾਂ ਮੈਂ ਵੇਖ ਕੇ ਡੋਲਾਂ ਨਾ। ਮੈਂ ਇਹਨਾਂ ਦੇ ਸਸਕਾਰ ਦੀ ਸੇਵਾ ਕਰ ਸਕਾਂ। ਇਕ ਇਕ ਦੀ ਲਾਸ਼ ਬੀਬੀ ਸ਼ਰਨ ਕੌਰ ਨੇ ਇਕੱਠੀ ਕੀਤੀ। ਚਿਖਾ ਚਿਣ ਕੇ ਲਾਂਬੂ ਲਾਇਆ। ਅੰਮ੍ਰਿਤ ਵੇਲੇ ਲਾਂਬੂ ਲਾਏ। ਇੰਨੀ ਦੇਰ ਨੂੰ ਹਕੂਮਤ ਨੇ ਤੱਕਿਆ ਕਿ ਕੋਈ ਸੁਆਣੀ ਲਾਂਬੂ ਲਾ ਕੇ ਕੋਲ ਬੈਠੀ ਸੋਹਿਲਾ ਪਈ ਪੜ੍ਹਦੀ ਹੈ। ਆਏ ਤੇ ਉਸ ਬੀਬੀ ਸ਼ਰਨ ਕੌਰ ਨੂੰ ਬਲਦੇ ਹੋਏ ਲਾਂਬੂ ਵਿਚ ਉਹਨਾਂ ਸੁੱਟ ਦਿੱਤਾ।

ਸਮਾਂ ਲੰਘਿਆ ਤੇ ਕੋਈ ਪ੍ਰੇਮੀ ਆਇਆ। ਰਾਤ ਨੂੰ ਉਸਨੇ ਸਾਰੀ ਰਾਖ ਇਕੱਠੀ ਕੀਤੀ। ਕਈ ਦਿਨਾਂ ਤੋਂ ਬਾਅਦ ਉਹ ਰਾਖ ਇਕੱਠੀ ਕਰਕੇ ਜ਼ਮੀਨ ਪੁੱਟੀ ਤੇ ਜਾਂਦੀ ਵਾਰੀ ਰਾਖ ਉਹ ਜ਼ਮੀਨ ਦੇ ਥੱਲੇ ਦਬਾ ਗਿਆ। ਮਿੱਟੀ ਵੀ ਦਬਾ ਗਿਆ। ਗੜ੍ਹੀ ਦਾ ਲੋਕਾਂ ਨੂੰ ਪਤਾ ਸੀ। ਇਹ ਨਹੀਂ ਸੀ ਪਤਾ ਕਿ ਕਲਗੀਆਂ ਵਾਲੇ ਦੇ ਪੁੱਤਰਾਂ ਦਾ ਸਸਕਾਰ ਕਿਥੇ ਹੋਇਆ ਹੈ। ਮੈਂ ਕਹਿੰਦਾ ਹਾਂ ਖਾਲਸਾ ਪੰਥ ਦੇਖ, ਉਸ ਕੁਰਬਾਨੀ ਦੇ ਪੁਤਲੇ ਨੇ ਪੁੱਤਰ ਕੁਰਬਾਨ ਕਰ ਦਿੱਤੇ ਹਨ। ਮੈਂ ਇਕ ਸਿੱਖ ਦਾ ਜ਼ਰੂਰ ਜ਼ਿਕਰ ਕਰਨਾ ਹੈ।

ਇਕ ਗੁਰੂ ਦੇ ਸਿੱਖ ਸ੍ਰ: ਦਿਆਲ ਸਿੰਘ ਬੇਲਾ ਪਿੰਡ ਦੇ ਰਹਿਣ ਵਾਲੇ ਸਨ। ਇਹਨਾਂ ਰੋਜ਼ ਇਸ਼ਨਾਨ ਕਰਕੇ ਸਵੇਰੇ ਬੇਲੇ ਪਿੰਡ ਤੋਂ ਤੁਰਨਾ ਤੇ ਪੈਦਲ ਚਮਕੌਰ ਸਾਹਿਬ ਆਉਣਾ। ਆਣ ਕੇ ਕਲਗੀਆਂ ਵਾਲੇ ਦੀ ਜਿਥੇ ਗੜ੍ਹੀ ਸੀ, ਉਥੇ ਨਮਸ਼ਕਾਰ ਕਰਨੀ ਤੇ ਲੋਕਾਂ ਨੂੰ ਪੁੱਛਣਾ, ਮੈਨੂੰ ਘੱਟੋ ਘੱਟ ਇਹ ਦੱਸ ਦਿਉ ਮੇਰੇ ਪੁੱਤਰਾਂ ਦੇ ਦਾਨੀ ਦੇ ਪੁੱਤਰਾਂ ਦਾ ਸੰਸਕਾਰ

ਕਿਥੇ ਹੋਇਆ ਹੈ। ਮੈਨੂੰ ਇਹ ਦੱਸ ਦਿਉ ਉਹਨਾਂ ਦੀ ਰਾਖ ਕਿਥੇ ਹੈ। ਪੁੱਛੀ ਜਾਣਾ ਲੋਕਾਂ ਤੋਂ ਤੇ ਅਖ਼ੀਰ ਲੱਭ ਲਿਆ। ਜਿਥੇ ਤੁਸੀਂ ਗੁਰਦੁਆਰਾ ਸੀਸ ਗੰਜ ਕਤਲ ਸਾਹਿਬ ਤੱਕਦੇ ਹੋ, ਉਹ ਅਸਥਾਨ ਸ੍ਰ: ਦਿਆਲ ਸਿੰਘ ਨੂੰ ਲੱਭ ਗਿਆ। ਤੇ ਨਾਲ ਇਕ ਬਾਉਲੀ ਵੀ ਬਣੀ ਹੈ। ਉਹ ਥਾਂ ਲੱਭ ਗਈ ਸ੍ਰ: ਦਿਆਲ ਸਿੰਘ ਨੂੰ ਤਾਂ ਉਸ ਦਿਨ ਉਸ ਥਾਂ 'ਤੇ ਬੈਠ ਕੇ ਚੌਂਕੜਾ ਮਾਰ ਕੇ ਬੈਰਾਗ ਵਿਚ ਇਤਨੇ ਰੋਏ ਕਿ ਮੇਰੇ ਸੱਚੇ ਪਾਤਿਸ਼ਾਹ ! ਕਦੀ ਉਹ ਸਮਾਂ ਹੁੰਦਾ ਤਾਂ ਅੱਜ ਇਸ ਰਾਖ ਵਿਚ ਕਿਤੇ ਮੈਂ ਵੀ ਸਮਾਇਆ ਹੁੰਦਾ। ਪਰ ਮੈਂ ਤੇਰਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ ਕਿ ਮੈਨੂੰ ਤੇਰੇ ਪੁੱਤਰਾਂ ਦੇ ਇਸ ਅਸਥਾਨ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ।

ਦੂਜੇ ਦਿਨ ਆਏ। ਕੇਸੀਂ ਇਸ਼ਨਾਨ ਕੀਤਾ ਤੇ ਉਹਨਾਂ ਨੇ ਆਪਣੇ ਹੱਥੀਂ ਸੇਵਾ ਕਰਾਈ। ਸ਼ਾਮ ਨੂੰ ਸੋਦਰ ਦਾ ਪਾਠ ਹੋਇਆ। ਉਸ ਥਾਂ 'ਤੇ ਸ੍ਰ: ਦਿਆਲ ਸਿੰਘ ਕਹਿੰਦੇ ਹਨ ਬਾਬਾ ਜੀ ! ਅੱਜ ਅਰਦਾਸ ਵਿਚ ਜਿੰਨੀ ਦੇਰ ਤੱਕ ਇਹ ਸੇਵਾ ਚੱਲਦੀ ਰਹੇਗੀ ਇਮਾਰਤ ਦੀ, ਇਕ ਅਰਦਾਸ ਕਰਨੀ ਹੈ ਕਿ ਹੇ ਕਲਗੀਆਂ ਵਾਲਿਆ ! ਦਿਆਲ ਸਿੰਘ ਦੀ ਅੰਸ਼ ਨਾ ਰਹੇ। ਦਿਆਲ ਸਿੰਘ ਦੀ ਬੰਸ ਨਾ ਰਹੇ। ਮੇਰੇ ਘਰ ਪੁੱਤਰ ਧੀ ਨਾ ਹੋਵੇ। ਮੈਂ ਇਸ ਤਰ੍ਹਾਂ ਦੁਨੀਆਂ ਤੋਂ ਚੱਲਾ ਜਾਵਾਂ। ਜਦੋਂ ਇਹ ਸ਼ਬਦ ਕਹੇ ਤਾਂ ਨਾਲ ਦੇ ਰੋ ਪਏ। ਕਹਿਣ ਲੱਗੇ ਸਰਦਾਰ ਜੀ, ਇਹ ਸ਼ਬਦ ਕਿਉਂ? ਉਹਨਾਂ ਨੇ ਕਿਹਾ, ਗ੍ਰੰਥੀ ਸਾਹਿਬ, ਮੇਰੇ 'ਤੇ ਪਰਉਪਕਾਰ ਕਰੋ, ਇਹ ਅਰਦਾਸ ਵਿਚ ਤੁਸਾਂ ਰੋਜ਼ ਕਹਿਣਾ ਹੈ ਕਿ ਮੇਰੇ ਘਰ ਪੁੱਤਰ ਧੀ ਨਾ ਹੋਵੇ, ਮੇਰੀ ਅੰਸ ਨਾ ਚੱਲੇ। ਪੁੱਛਿਆ ਕਿਉਂ? ਇਹ ਉਹ ਥਾਂ ਹੈ ਜਿਥੇ ਪੰਥ ਦੀ ਖ਼ਾਤਰ ਆਪਣੇ ਪੁੱਤਰ ਗੁਰੂ ਜਾਣ ਲੱਗਿਆਂ ਸਦਾ ਲਈ ਦੇ ਗਿਆ। ਮੈਂ ਤਾਂ ਇਮਾਰਤ ਬਣਾਉਣੀ ਹੈ। ਕੱਲ ਨੂੰ ਮੇਰੀ ਸੰਤਾਨ ਇਸ ਇਮਾਰਤ 'ਤੇ ਕਬਜ਼ਾ ਨਾ ਕਰ ਲਏ। ਇਹ ਨਾ ਕਹੇ ਕਿ ਸਾਡੇ ਬਾਪ ਨੇ ਬਣਾਈ ਹੈ। ਪੰਥ ਦਾ ਵਾਲੀ ਤਾਂ ਪੁੱਤਰ ਵੀ ਦੇ ਗਿਆ, ਮੈਂ ਚਾਹੁੰਦਾ ਹਾਂ ਇਹ ਪੰਥ ਦਾ ਚਾਨਣ ਮੁਨਾਰਾ ਬਣੇ। ਗੁਰੂ ਕੇ ਸਿੱਖੋ ! ਉਹਨੇ ਇਮਾਰਤ ਬਣਾਈ। ਉਹ ਕਹਿੰਦਾ, ਮੈਨੂੰ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਹੜੀ ਸੂਰਜ ਦੀ ਚਮਕ ਧਰਤੀ 'ਤੇ ਪੈਂਦੀ ਹੈ, ਇਹ ਚਮਕ ਵੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲੀ ਹੈ। ਉਹਨੇ ਸ਼ਬਦ ਵਰਤੇ ਸਨ–

*ਬਸ ਹਿੰਦ ਮੇਂ ਏਕ ਤੀਰਥ ਹੈ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ।*
*ਚਮਕ ਹੈ ਮਹਿਰ ਕੀ ਚਮਕੌਰ ਤੇਰੇ ਜ਼ੱਰੇ ਮੇਂ।*
*ਸਹੀ ਸੇ ਸਤਾਰੇ ਬਨ ਕੇ ਗਏ ਆਸਮਾਨ ਕੇ ਲੀਏ।*

ਹੇ ਅਸਮਾਨ ਵਿਚ ਚਮਕਦੇ ਤਾਰਿਉ ! ਤੁਹਾਡੀ ਚਮਕ ਤਾਂ ਮਧਮ ਪੈ ਜਾਏਗੀ। ਸੂਰਜ ਦੀ ਰੌਸ਼ਨੀ ਤਾਂ ਇਕ ਦਿਨ ਬੁਝ ਜਾਏਗੀ, ਪਰ ਕਲਗੀਆਂ ਵਾਲਿਆ ! ਤੇਰੇ ਸ਼ਹੀਦ ਪੁੱਤਰਾਂ ਤੇ ਸਿੱਖਾਂ ਦੀ ਲੋਅ ਨੇ ਸਦਾ ਬਲਦੀ ਰਹਿਣਾ ਹੈ। ਅਸੀਂ ਤੇਰਾ ਇਹ ਕਰਜ਼ ਤਾਂ ਨਹੀਂ ਲਾਹ

ਸਕਦੇ ਪਰ ਘੱਟੋ ਘੱਟ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਵਰਗੇ ਆਪਣੇ ਸਰੂਪ ਹੀ ਬਣਾ ਲਈਏ। ਅਸੀਂ ਕਲਗੀਆਂ ਵਾਲੇ ਦੇ ਪੁੱਤਰ ਬਣ ਜਾਈਏ। ਸਾਹਿਬ ਧੰਨ ਗੁਰੂ ਕਲਗੀਆਂ ਵਾਲਾ ਮੇਹਰ ਕਰੇ। ਇਤਨੀਆਂ ਬੇਨਤੀਆਂ ਪ੍ਰਵਾਨ ਕਰੋ।

ਭੁੱਲਾਂ ਚੁੱਕਾਂ ਦੀ ਮੁਆਫੀ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਪ੍ਰੀਤਿ ਲਗੀ ਤਿਸੁ ਸਚ ਸਿਉ

ਸਿਰੀ ਰਾਗੁ ਮਹਲਾ ੫ ॥

*ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ॥*
*ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ॥*
*ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ॥*
*ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ॥ ੧॥*
*ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥*
*ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ॥ ਰਹਾਉ॥*
*ਦਾਨਾ ਦਾਤਾ ਸੀਲਵੰਤੁ ਨਿਰਮਲ ਰੂਪੁ ਅਪਾਰੁ॥*
*ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ॥*
*ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ॥*
*ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ॥ ੨॥*
*ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ॥*
*ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ॥*
*ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ॥*
*ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ॥ ੩॥*
*ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ॥*
*ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ॥*
*ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥*
*ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥ ੪॥*

(ਅੰਗ ੪੯)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਸ਼ਬਦ ਸਰਵਨ ਕੀਤਾ ਹੈ। ਇਹ ਸ਼ਬਦ ਧੰਨ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ ਪਵਿੱਤਰ ਸ਼ਬਦ ਦੇ ਚਾਰ ਪਦੇ ਅਤੇ ਇਕ ਰਹਾਉ ਵਾਲੀ ਤੁੱਕ ਹੈ। ਇਸ ਸ਼ਬਦ ਨੂੰ ਅਸੀਂ ਦੋ ਹਿੱਸਿਆਂ ਵਿਚ ਵਿਚਾਰਾਂਗੇ। ਅੱਜ ਦੀ ਜੋ ਵਿਚਾਰ ਹੈ ਇਸ ਵਿਚਾਰ ਦਾ ਭਾਵ ਅਸੀਂ ਇਸ ਅੰਮ੍ਰਿਤ ਸ਼ਬਦ ਦੇ ਰਹਾਉ ਦੇ ਬਚਨ ਬਣਾਏ ਹਨ। ਸ਼ਬਦ ਦੇ ਰਹਾਉ ਦੇ ਬਚਨ ਹਨ-

*ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥*

ਹੇ ਭਾਈ ! ਤੂੰ ਆਪਣੀ ਜ਼ਿੰਦਗੀ ਦਾ ਮਿੱਤਰ, ਆਪਣੇ ਜੀਵਨ ਦਾ ਹਮਦਰਦ ਕਿਸੇ ਨੂੰ ਬਣਾਉਣਾ ਹੈ ਤਾਂ ਉਸ ਪ੍ਰਭੂ ਪ੍ਰਮਾਤਾਮ ਨੂੰ ਆਪਣਾ ਮਿੱਤਰ ਬਣਾ। ਉਸ ਨਾਲ ਪ੍ਰੀਤ ਪਾ ਲੈ। ਪਰ ਜਿਹੜੀ ਤੂੰ ਪ੍ਰੀਤ ਸੰਸਾਰ ਦੇ ਪਦਾਰਥ, ਸੰਸਾਰ ਦੇ ਮਿੱਤਰ, ਸੰਸਾਰ ਦੇ ਲੋਕਾਂ ਨਾਲ ਪਾਈ ਬੈਠਾ ਹੈਂ, ਉਸ ਬਾਰੇ ਗੁਰੂ ਅਰਜਨ ਸਾਹਿਬ ਕਹਿ ਰਹੇ ਹਨ-

*ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ॥ ਰਹਾਉ॥*

ਮਾਇਆ ਦੀ ਜਿਹੜੀ ਪ੍ਰੀਤ ਹੈ, ਸੰਸਾਰ ਦੇ ਰਿਸ਼ਤਿਆਂ ਦੇ ਮੋਹ ਦੀ ਜਿਹੜੀ ਪ੍ਰੀਤ ਹੈ, ਧ੍ਰਿਗੁ ਦਾ ਅਰਥ ਹੈ ਉਹ ਫਿੱਟਕਾਰ ਯੋਗ ਹੈ।

ਇਸ ਸੰਸਾਰ ਵਿਚ ਮਾਇਆ ਦੇ ਮੋਹ ਦੀ ਪ੍ਰੀਤ ਨੂੰ ਧਾਰਨ ਕਰਕੇ ਧੰਨ ਗੁਰੂ ਅਰਜਨ ਸਾਹਿਬ ਜੀ ਦੇ ਅੰਮ੍ਰਿਤ ਬਚਨ ਅਨੁਸਾਰ ਕੋਈ ਸੁੱਖੀ ਨਹੀਂ ਦਿੱਸਦਾ। ਪ੍ਰਮਾਤਾਮ ਦੀ ਪ੍ਰੀਤ ਨਿੱਭਣ ਵਾਲੀ ਹੈ। ਸੰਸਾਰ ਦੀ ਮਾਇਆਵੀ ਪ੍ਰੀਤ ਵਿਚ ਕਦੀ ਕਿਸੇ ਨੂੰ ਸਕੂਨ ਨਹੀਂ ਮਿਲਿਆ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਅਨੁਸਾਰ ਪ੍ਰੀਤ ਪ੍ਰਮਾਤਮਾ ਦੀ ਦਿੱਤੀ ਹੋਈ ਮਨੁੱਖੀ ਸਰੀਰ ਦੇ ਅੰਦਰ ਇਕ ਉਹ ਖਿੱਚ, ਇਕ ਉਹ ਦਾਤ ਹੈ, ਜਿਸਦੇ ਜ਼ਰੀਏ ਮਨੁੱਖ ਇਸ ਫ਼ਰਸ਼ ਤੋਂ ਅਰਸ਼ ਤੱਕ ਦੀ ਯਾਤਰਾ ਕਰ ਸਕਦਾ ਹੈ। ਪ੍ਰੀਤ ਕੇਵਲ ਇਨਸਾਨੀ ਜਾਮੇ ਵਿਚ ਹੀ ਨਹੀਂ। ਜੇ ਅਸੀਂ ਆਪਣੇ ਚਾਰ ਚੁਫੇਰੇ ਝਾਤੀ ਮਾਰ ਕੇ ਦੇਖੀਏ ਤਾਂ ਕੋਈ ਜੀਵ ਅਜਿਹਾ ਨਹੀਂ ਜਿਸ ਅੰਦਰ ਪ੍ਰਮਾਤਮਾ ਨੇ ਇਸ ਪ੍ਰੀਤ ਵਾਲੀ, ਪ੍ਰੇਮ ਵਾਲੀ ਖਿੱਚ ਨੂੰ ਟਿਕਾਇਆ ਨਾ ਹੋਵੇ। ਇਸੇ ਪ੍ਰੀਤ ਨੂੰ ਜੇ ਇਨਸਾਨ ਆਪਣੇ ਗੁਰਮਤਿ ਦੀ ਰੌਸ਼ਨੀ ਵਿਚ ਜੀਵੇ, ਇਸ ਸ਼ਕਤੀ ਨੂੰ ਇਸ ਬਿਰਤੀ ਨੂੰ ਪ੍ਰਮਾਤਮਾ ਦੇ ਨਾਮ ਵਾਲੇ ਪਾਸੇ ਜੋੜਨਾ ਸ਼ੁਰੂ ਕਰ ਦੇਵੇ ਤਾਂ ਇਹ ਪ੍ਰੀਤ ਇਨਸਾਨ ਉਸ ਪ੍ਰਭੂ ਦੇ ਘਰ ਤੱਕ ਪਹੁੰਚਾ ਦਿੰਦੀ ਹੈ।

ਪ੍ਰੀਤ ਸੰਸਾਰ ਵਿਚ ਸਾਨੂੰ ਅਨੇਕਾਂ ਤਰ੍ਹਾਂ ਨਾਲ ਵੇਖਣ ਨੂੰ ਮਿਲੇਗੀ। ਮਾਂ ਤੇ ਪੁੱਤਰ ਦੀ ਵੀ ਪ੍ਰੀਤ ਹੈ। ਪਤੀ ਤੇ ਪਤਨੀ ਦੀ ਵੀ ਪ੍ਰੀਤ ਹੈ। ਦੋ ਮਿੱਤਰਾਂ ਦੀ ਵੀ ਆਪਸੀ ਸਾਂਝ ਹੈ। ਪਦਾਰਥ ਦੀ ਤੇ ਮਨੁੱਖੀ ਮਨ ਦੀ ਵੀ ਆਪਸੀ ਪ੍ਰੀਤ ਹੈ। ਪਰ ਇਸ ਸਾਰੀ ਪ੍ਰੀਤ ਵਿਚੋਂ ਜੇਕਰ ਕੋਈ ਸਿਖਰ ਦੀ ਪ੍ਰੀਤ ਹੈ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਇਹਨਾਂ ਸਾਰੀਆਂ ਪ੍ਰੀਤਾਂ

ਵਿਚੋਂ ਸਭ ਤੋਂ ਉੱਚੀ ਪ੍ਰੀਤ ਹੈ ਪ੍ਰਮਾਤਮਾ ਦੇ ਨਾਮ ਦੀ ਪ੍ਰੀਤ। ਦਾਤਾਰ ਜੀ ਦੇ ਬਚਨ ਆਪ ਪੜ੍ਹਦੇ ਹੋ-

*ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ॥*

ਮਨ ਨੂੰ ਮੋਹਨ ਵਾਲੇ ਸੋਹਣੇ ਲਾਲਨ ਦੀ ਪ੍ਰੀਤ ਪ੍ਰੀਤਾਂ ਵਿਚੋਂ ਗੁਰੀਆ ਵੱਡੀ ਹੈ।

*ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ*
*ਸੰਤ ਲਾਗੁ ਮਨਹਿ ਛਾਡਿ ਦੁਬਿਧਾ ਕੀ ਕੁਰੀਆ॥*

(ਅੰਗ ੭੪੬)

ਪ੍ਰੀਤ ਵਿਚੋਂ ਵੱਡੀ ਪ੍ਰੀਤ ਹੈ ਪ੍ਰਮਾਤਮਾ ਨੂੰ ਪਿਆਰ ਕਰਨਾ। ਸਾਹਿਬ ਕਹਿੰਦੇ ਹਨ ਜੇ ਉਸਨੂੰ ਪ੍ਰੀਤ ਕਰਨੀ ਹੈ, ਤਾਂ ਹੇ ਮਨਾ ! ਐਵੇਂ ਕਿਉਂ ਜਣੇ ਖਣੇ ਨਾਲ ਮਿੱਤਰਤਾ ਬਣਾ ਕੇ ਤੁਰਦਾ ਹੈਂ, ਅਖ਼ੀਰ 'ਤੇ ਤੇਰੇ ਪੱਲੇ ਨਿਰਾਸਤਾ ਪਏਗੀ। ਜੇ ਤੂੰ ਜੱਪਣਾ ਹੈ, ਪਿਆਰ ਪਾਉਣਾ ਹੈ ਤਾਂ ਫਿਰ ਉਸ ਇਕ ਗੋਬਿੰਦ ਵਾਹਿਗੁਰੂ ਜੀ ਨੂੰ ਪ੍ਰੀਤ ਕਰ। ਉਸ ਇਕ ਨੂੰ ਜੱਪਣ ਤੋਂ ਬਿਨਾਂ ਜਿੰਨੇ ਤੇਰੇ ਕਰਮ ਹਨ, ਉਹ ਬਾਕੀ ਕਰਮ ਕਿਸੇ ਵੀ ਲੇਖੇ ਨਹੀਂ। ਰੱਬੀ ਪਿਆਰੇ ਗੁਰੂ ਦੇ ਚਰਨਾਂ ਨਾਲ ਜੁੜ। ਜੇ ਪ੍ਰਮਾਤਮਾ ਨੂੰ ਪ੍ਰੇਮ ਕਰਨਾ ਹੈ ਤਾਂ ਫਿਰ ਜਿਹੜੇ ਦੁਬਿਧਾ ਵਿਚ ਪਏ ਹਨ, ਤੂੰ ਦੁਬਿਧਾ ਦੀ ਪਗਡੰਡੀ 'ਤੇ ਨਾ ਚੱਲ। ਅੰਦਰ ਦੀ ਦੁਬਿਧਾ ਨੂੰ ਛੱਡ ਕੇ ਕੇਵਲ ਇਕ ਪ੍ਰਮਾਤਮਾ ਨੂੰ ਪ੍ਰੀਤ ਕਰ।

ਪ੍ਰੀਤ ਪ੍ਰਮਾਤਮਾ ਦੀ ਦਿੱਤੀ ਹੋਈ ਉਹ ਪੌੜੀ ਹੈ, ਜਿਸ ਰਾਹੀਂ ਥੱਲੇ ਵੀ ਉਤਰਿਆ ਜਾ ਸਕਦਾ ਹੈ ਤੇ ਪ੍ਰੀਤ ਇਕ ਉਹ ਪੌੜੀ ਹੈ ਜਿਸ ਵਸੀਲੇ ਨਾਲ ਆਪਾਂ ਸਿਖਰ 'ਤੇ ਵੀ ਚੜ੍ਹ ਸਕਦੇ ਹਾਂ। ਜਿਵੇਂ ਆਪਾਂ ਦੇਖਦੇ ਹਾਂ ਕਿ ਲੱਕੜ ਦੀ ਬਣੀ ਹੋਈ ਪੌੜੀ ਜਦੋਂ ਕੋਈ ਖੂਹ ਚਲਾਉਂਦਾ ਹੈ ਤਾਂ ਉਹ ਹੀ ਪੌੜੀ ਦੇ ਡੰਡੇ ਬੰਦੇ ਨੂੰ ਇਕ ਇਕ ਸਟੈੱਪ ਥੱਲੇ ਖੂਹ ਵਿਚ ਉਤਾਰ ਦਿੰਦੇ ਹਨ, ਜੇ ਉਹੀ ਪੌੜੀ ਮਨੁੱਖ ਖੂਹ ਤੋਂ ਬਾਹਰ ਕੱਢਕੇ ਕਿਸੇ ਮਕਾਨ ਦੀ ਛੱਤ ਨਾਲ ਲਾ ਦੇਵੇ ਤਾਂ ਪੌੜੀ ਦੇ ਡੰਡੇ ਜ਼ਮੀਨ ਤੋਂ ਚੁੱਕ ਕੇ ਇਨਸਾਨ ਨੂੰ ਉੱਚੇ ਛੱਤ ਤੱਕ ਲਿਜਾਣਗੇ। ਹੁਣ ਪੌੜੀ ਖੂਹ ਵਿਚ ਉਤਾਰਨ ਦੀ ਸਮਰੱਥਾ ਵੀ ਰੱਖਦੀ ਹੈ ਤੇ ਪੌੜੀ ਮਕਾਨ ਦੀ ਛੱਤ ਤੱਕ ਪਹੁੰਚਾਉਣ ਦੀ ਸਮਰੱਥਾ ਵੀ ਰੱਖਦੀ ਹੈ। ਪ੍ਰੀਤ ਇਕ ਪ੍ਰਮਾਤਮਾ ਦੀ ਦਿੱਤੀ ਹੋਈ ਇਨਸਾਨੀ ਜਾਮੇ ਵਿਚ ਉਹ ਦਾਤ ਹੈ, ਜੇ ਤਾਂ ਪਿਆਰਿਓ ! ਇਹ ਨੀਵਾਣ ਵਾਲੀ ਬਿਰਤੀ ਵੱਲ ਚਲੀ ਗਈ ਤਾਂ ਇਹ ਇਕੱਲੀ ਕਾਮ ਤੇ ਵਾਸ਼ਨਾ ਦੀ ਪੂਰਤੀ ਦਾ ਸਾਧਨ ਬਣ ਕੇ ਰਹਿ ਜਾਏਗੀ। ਜਿਹੜੀ ਖਿੱਚ ਪ੍ਰਮਾਤਮਾ ਵਾਲੇ ਪਾਸੇ ਚਲੀ ਜਾਏ, ਮਾਨੋ ਉਹ ਪੌੜੀ ਬਣ ਜਾਂਦੀ ਹੈ, ਜਿਹੜੀ ਸਾਨੂੰ ਫ਼ਰਸ਼ ਤੋਂ ਚੁੱਕ ਕੇ ਅਰਸ਼ਾਂ ਤੱਕ ਪਹੰਚਾ ਸਕਦੀ ਹੈ। ਅਸੀਂ ਬਾਬਾ ਜੀ ਦਾ ਇਕ ਬਚਨ ਪੜ੍ਹਦੇ ਹਾਂ, ਫ਼ਰੀਦ ਜੀ ਕਹਿੰਦੇ ਹਨ ਕਿ –

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥*

*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥*

(ਅੰਗ ੧੩੭੯)

ਬਿਰਹਾ ਦਾ ਅੱਖਰੀ ਅੱਰਥ ਹੈ ਅੰਦਰ ਦਾ ਵਿਛੋੜਾ। ਇਸ ਵਿਛੋੜੇ ਦਾ ਅਰਥ ਪਦਾਰਥ ਦਾ ਬਿਰਹਾ ਨਹੀਂ, ਇਸ ਬਿਰਹਾ ਦਾ ਅਰਥ ਮਾਇਆ ਦੇ ਚਲੇ ਜਾਣ ਦਾ ਵਿਛੋੜਾ ਨਹੀਂ, ਇਸ ਬਿਰਹਾ ਦਾ ਅਰਥ ਪੁੱਤਰ ਪਰਿਵਾਰ ਦੇ ਚਲੇ ਜਾਣ ਦਾ ਵਿਛੋੜਾ ਨਹੀਂ। ਬਿਰਹਾ ਦਾ ਅੱਖਰੀ ਅਰਥ ਹੈ ਕਿ ਪਰਮ ਪਿਤਾ ਪ੍ਰਮਾਤਮਾ ਦਾ ਵਿਛੋੜਾ ਤੇ ਉਸ ਵਿਛੋੜੇ ਵਿਚੋਂ ਮਿਲਣ ਦੀ ਇਕ ਉਪਜੀ ਹੋਈ ਤੜਪ। ਸੁਲਤਾਨ ਦਾ ਅੱਖਰੀ ਅਰਥ ਹੁੰਦਾ ਹੈ ਬਦਾਸ਼ਾਹ। ਸੁਲਤਾਨ ਦਾ ਅਰਥ ਹੈ ਪਾਤਿਸ਼ਾਹ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਬਿਰਹਾ ਬਿਰਹਾ ਆਖਿਆ ਜਾਂਦਾ ਹੈ ਪਰ ਬਿਰਹਾ ਸਭ ਦਾ ਸੁਲਤਾਨ ਹੈ। ਜਿਸ ਤਨ ਦੇ ਵਿਚ ਬਿਰਹਾ ਨਹੀਂ ਪੈਦਾ ਹੋਇਆ, ਉਸ ਤਨ ਨੂੰ ਇਉਂ ਜਾਣ ਜਿਵੇਂ ਇਕ ਮੁਰਦੇ ਫੂਕਣ ਵਾਲੀ ਸ਼ਮਸ਼ਾਨ ਭੂਮੀ ਹੋਵੇ। ਪਰ ਇਥੇ ਬਿਰਹਾ ਨੂੰ ਸੁਲਤਾਨ ਨਾਲ ਤੁਲਨਾ ਕਿਉਂ ਦਿੱਤੀ ਗਈ? ਕਿਨ੍ਹਾਂ ਦਾ ਸੁਲਤਾਨ ਹੈ ਬਿਰਹਾ ? ਸੁਲਤਾਨ ਤਾਂ ਆਪਾਂ ਉਸਨੂੰ ਕਹਾਂਗੇ ਜਿਸਦੇ ਥੱਲੇ ਆਪਣੀ ਫ਼ੌਜ ਹੋਵੇਗੀ। ਸੁਲਤਾਨ ਉਸਨੂੰ ਕਹਾਂਗੇ ਜਿਸਦਾ ਆਪਣਾ ਰਾਜ ਹੋਵੇਗਾ। ਸੁਲਤਾਨ ਉਸਨੂੰ ਕਹਾਂਗੇ ਜਿਸਦੇ ਆਪਣੇ ਨੌਕਰ-ਚਾਕਰ ਹੋਣਗੇ। ਪਰ ਬਿਰਹਾ ਨੂੰ ਸੁਲਤਾਨ ਕਿਉਂ ਕਹਿ ਦਿੱਤਾ, ਇਸਦੇ ਥੱਲੇ ਕੌਣ ਵਿਚਰਨ ਵਾਲੇ ਹਨ ? ਹੇ ਬਿਰਹਾ ! ਤੂੰ ਪਾਤਿਸ਼ਾਹ ਹੈਂ, ਤੂੰ ਸੁਲਤਾਨ ਹੈਂ। ਬਾਕੀ ਜਿੰਨੀਆਂ ਵੀ ਬਿਰਤੀਆਂ ਹਨ, ਹਰ ਬਿਰਤੀ ਵਿਚੋਂ ਦੁੱਖ ਦਾ ਜਨਮ ਹੁੰਦਾ ਹੈ।

ਬਿਰਹਾ ਨੂੰ ਸੁਲਤਾਨ ਤਾਂ ਕਿਹਾ ਗਿਆ ਹੈ, ਇਸਦੀ ਤੜਪ ਤੋਂ ਪਿਛੋਂ ਸੁੱਖ ਦਾ ਜਨਮ ਹੁੰਦਾ ਹੈ। ਕਿਸੇ ਇਨਸਾਨ ਦੇ ਅੰਦਰ ਮਾਨੋਂ ਇਕ ਕਾਮ ਦੀ ਵਾਸ਼ਨਾ ਭਟਕੀ। ਰੱਸ ਦੀ ਪੂਰਤੀ ਲਈ ਕਾਮ ਨੇ ਉਛਾਲਾ ਮਾਰਿਆ। ਕੀ ਉਸ ਵਾਸ਼ਨਾ ਤੋਂ ਬਾਅਦ ਸੰਸਾਰ ਦੇ ਅੰਦਰ ਤ੍ਰਿਪਤੀ ਹੈ ? ਜੀਵ ਉਸ ਅੱਗ ਵਿਚ ਸੜਿਆ, ਪਰ ਸੜਨ ਤੋਂ ਬਾਅਦ ਕੇਵਲ ਉਸ ਦੇ ਪੱਲੇ ਪਛਤਾਵਾ ਰਹਿ ਗਿਆ। ਇਕ ਇਨਸਾਨ ਦੇ ਅੰਦਰ ਤ੍ਰਿਸ਼ਨਾ ਦੀ ਬਿਰਤੀ ਹੈ। ਕਿਸੇ ਦਾ ਪਰਾਇਆ ਹੱਕ ਖੋਹ ਕੇ ਲਿਆਉਂਦਾ ਹੈ। ਕੀ ਉਸ ਪਰਾਏ ਹੱਕ ਨੂੰ ਖੋਹਣ ਤੋਂ ਬਾਅਦ ਉਹ ਚੈਨ ਨਾਲ ਰਹਿ ਸਕਿਆ ? ਇਕ ਦਾ ਹੱਕ ਖੋਹ ਕੇ ਲਿਆਉਂਦਾ ਹੈ, ਦੂਜੇ ਵੱਲ ਧਿਆਨ ਰੱਖਿਆ ਤੇ ਕਈ ਵਾਰੀ ਉਹ ਤ੍ਰਿਸ਼ਨਾ ਦੀ ਬਿਰਤੀ ਮਨੁੱਖ ਨੂੰ ਜੇਲ੍ਹ ਖ਼ਾਨੇ ਵਿਚ ਜਾ ਸੁੱਟਦੀ ਹੈ। ਕਾਮ ਪਛਤਾਵਾ ਛੱਡਕੇ ਜਾਏਗਾ, ਲਾਲਚ ਅੰਦਰ ਦੀ ਭਟਕਣਾ ਛੱਡਕੇ ਜਾਏਗਾ, ਮੋਹ ਅੰਦਰ ਦੀ ਪੀੜਾ ਛੱਡਕੇ ਜਾਏਗਾ, ਕ੍ਰੋਧ ਅੰਦਰ ਦਾ ਖ਼ੂਨ ਸਾੜ ਕੇ ਜਾਏਗਾ, ਪਰ ਯਾਦ ਰੱਖੋ ਬਿਰਹਾ ਦੀ ਤੜਪ ਇਕ ਅਜਿਹੀ ਤੜਪ ਹੈ, ਇਹ ਸੁਲਤਾਨ ਤਾਂ ਹੈ ਕਿ ਜਿਸ ਅੰਦਰ ਬਿਰਹਾ ਪੈਦਾ ਹੋ ਜਾਏ, ਇਸ ਬਿਰਹਾ ਤੋਂ ਬਾਅਦ ਕੇਵਲ ਮਿਲਾਪ ਹੈ। ਇਹ ਬਿਰਹਾ ਕਦੀ ਵੀ ਬੰਦੇ ਦੇ ਮਨ ਵਿਚ ਪਛਤਾਵਾ, ਸੜਾਂਦ, ਦੁੱਖ, ਕਲੇਸ਼, ਪੀੜਾ ਨਹੀਂ ਛੱਡਕੇ ਜਾਂਦਾ।

ਸਭ ਤੋਂ ਸ਼੍ਰੋਮਣੀ ਬਿਰਤੀ ਅੰਦਰ ਦੀ ਖਿੱਚ ਹੈ ਬਿਰਹਾ। ਕੋਈ ਇਨਸਾਨ ਅਜਿਹਾ ਨਹੀਂ ਜਿਸਦੇ ਅੰਦਰ ਪ੍ਰੀਤ ਦੀ ਪੌੜੀ ਨਹੀਂ। ਫ਼ਰਕ ਇੰਨਾ ਹੈ ਕਿ ਕਈਆਂ ਨੇ ਵਾਸ਼ਨਾਵਾਂ ਦੇ ਖੂਹ ਵਿਚ ਪ੍ਰੀਤ ਦੀ ਪੌੜੀ ਲਾਈ ਹੈ ਤੇ ਕਈ ਰੱਬ ਦੀ ਕ੍ਰਿਪਾ ਵਾਲੇ ਪ੍ਰੀਤ ਦੀ ਪੌੜੀ ਨੂੰ ਪ੍ਰਮਾਤਮਾ ਦੇ ਸੋ ਦਰੁ ਦੇ ਦਰਵਾਜ਼ੇ ਨਾਲ ਲਾ ਕੇ ਉਸ ਘਰ ਤੱਕ ਪਹੁੰਚਣਾ ਚਾਹੁੰਦੇ ਹਨ। ਜੇ ਰੱਬ ਵਾਲੇ ਪਾਸੇ ਜਾਏ ਤਾਂ ਖੇੜਾ ਹੈ, ਪਰ ਜੇ ਸੰਸਾਰ ਤੱਕ ਸੀਮਤ ਰਹੇ ਤਾਂ ਕੇਵਲ ਸੜਾਂਦ ਹੈ।

ਅਸੀਂ ਦੇਖਦੇ ਹਾਂ ਕਿ ਬਾਹਰ ਖਾਦ ਪਈ ਹੋਵੇ ਤੇ ਉਸ ਖਾਦ ਨੂੰ ਚੁੱਕਕੇ ਕੋਈ ਇਨਸਾਨ ਆਪਣੇ ਘਰ ਦੇ ਡਰਾਇੰਗ ਰੂਮ ਵਿਚ ਢੇਰ ਲਾ ਦੇਵੇ ਤਾਂ ਉਸ ਖਾਦ ਦੀ ਬਦਬੋ ਸਾਨੂੰ ਘਰ ਵਿਚ ਟਿੱਕਣ ਨਹੀਂ ਦੇਵੇਗੀ। ਪਰ ਉਹ ਖਾਦ ਚੁੱਕਕੇ ਬਾਹਰ ਬਗ਼ੀਚੇ ਵਿਚ ਜਾ ਪਾਏ, ਖੇਤਾਂ ਵਿਚ ਜਾ ਖਿਲਾਰੇ ਤਾਂ ਉਸ ਖਾਦ ਦੇ ਵਿਚੋਂ ਗੁਰਮੁਖੋ ! ਕੀਮਤੀ ਫਲਾਂ ਦਾ, ਫੁੱਲਾਂ ਦਾ ਜਨਮ ਹੋਵੇਗਾ। ਪ੍ਰੀਤ ਤਾਂ ਮਾਨੋ ਉਸ ਪ੍ਰਮਾਤਮਾ ਦੀ ਦਿੱਤੀ ਹੋਈ ਖਾਦ ਦੀ ਤਰ੍ਹਾਂ ਹੈ। ਜੇ ਇਸਨੂੰ ਵਾਸ਼ਨਾ ਵੱਲ ਵਰਤਾਂਗੇ ਤਾਂ ਇਹ ਕੇਵਲ ਸਾਨੂੰ ਦੁਰਗੰਧੀ ਦੇ ਕੇ ਜਾਏਗੀ। ਜੇ ਇਸਨੂੰ ਰੱਬ ਵਾਲੇ ਪਾਸੇ ਵਰਤਾਂਗੇ ਤਾਂ ਆਤਮਿਕ ਜੀਵਨ ਦੇ ਕੀਮਤੀ ਫੁੱਲਾਂ ਨੂੰ ਜਨਮ ਦੇਵੇਗੀ।

ਭਾਈ ਸਾਹਿਬ ਗੁਰਦਾਸ ਜੀ ਨੇ ਪ੍ਰੀਤ ਦੀਆਂ ਬੇਅੰਤ ਉਦਾਹਰਨਾਂ ਦਿੱਤੀਆਂ ਹਨ ਆਪਣੀ ਰਚਨਾ ਵਿਚ। ਇਹਨਾਂ ਉਦਾਹਰਨਾਂ ਦਾ ਭਾਵ ਇਹ ਨਹੀਂ ਕਿ ਕੇਵਲ ਉਹਨਾਂ ਨੇ ਆਪਣੀ ਗਿਆਨ, ਆਪਣੀ ਵਿਦਵਤਾ ਜਾਂ ਆਪਣੇ ਅੰਦਰ ਦੀ ਜਿਹੜੀ ਨੌਲਜ ਹੈ ਉਸਦਾ ਦਿਖਾਵਾ ਕੀਤਾ ਹੈ। ਉਹਨਾਂ ਦੀਆਂ ਉਦਾਹਰਨਾਂ ਦਾ ਭਾਵ ਕੇਵਲ ਜੀਵਨ-ਜਾਚ ਸਿਖਾਉਣ ਲਈ ਹੈ। ਭਾਈ ਸਾਹਿਬ ਕਹਿੰਦੇ ਹਨ, ਦੇਖੋ ਇਨਸਾਨੀ ਜਾਮਾ ਸਾਨੂੰ ਮਿਲਿਆ ਹੈ। ਅਸੀਂ ਪ੍ਰੀਤ ਤੋਂ ਕਈ ਵਾਰੀ ਕੰਨੀ ਕਤਰਾਉਂਦੇ ਹਾਂ, ਰੱਬ ਵਾਲਾ ਪਾਸਾ ਮਨੁੱਖ ਕਾ ਢਿੱਲਾ ਪੈ ਜਾਂਦਾ ਹੈ। ਸੰਸਾਰ ਦੀ ਪ੍ਰੀਤ ਵੱਲ ਮਨ ਬੜਾ ਪ੍ਰਵਿਰਤ ਰਹਿੰਦਾ ਹੈ। ਜਿੰਨਾ ਧਨ ਇਕੱਠਾ ਕਰਨ ਨੂੰ ਮਨ ਦਿਨ ਰਾਤ ਦੌੜਦਾ ਹੈ, ਸ਼ਾਇਦ ਉੱਨਾ ਧਰਮ ਕਮਾਉਣ ਵਾਲੇ ਪਾਸੇ ਕਦੀ ਨਹੀਂ ਦੌੜਦਾ। ਜਿੰਨਾ ਧੀਆਂ ਪੁੱਤਰਾਂ ਦੇ ਪਰਿਵਾਰ ਦਾ ਸੁੱਖ ਮੰਗੀ ਜਾਂਦਾ ਹੈ, ਉੱਨਾ ਮਨ ਕਦੀ ਸੰਸਾਰ ਦਾ ਸੁੱਖ ਨਹੀਂ ਮੰਗਦਾ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਪ੍ਰੀਤ ਕੇਵਲ ਇਨਸਾਨੀ ਜਾਮੇ ਵਿਚ ਨਹੀਂ, ਪ੍ਰਮਾਤਮਾ ਨੇ ਨਿੱਕੇ-ਨਿੱਕੇ ਕੀੜਿਆਂ ਪਤੰਗਿਆਂ ਵਿਚ ਵੀ ਪ੍ਰੀਤ ਵਾਲੀ ਅਰਸ਼ ਟਿਕਾਈ ਹੈ। ਪਰ ਕਹਿੰਦੇ ਹਨ ਮੁੱਦਤਾਂ ਹੋ ਗਈਆਂ, ਉਹ ਪ੍ਰੇਮ ਕਰਨ ਵਾਲੇ ਸੜਦੇ ਵੀ ਰਹੇ, ਮਰਦੇ ਵੀ ਰਹੇ, ਡੁੱਬਦੇ ਵੀ ਰਹੇ, ਪਰ ਕਦੀ ਵੀ ਉਹਨਾਂ ਨੇ ਜਿਸਨੂੰ ਪਿਆਰ ਕਰਦੇ ਹਨ, ਉਹਨਾਂ ਤੋਂ ਆਪਣਾ ਪੈਰ ਪਿੱਛੇ ਨਹੀਂ ਪੱਟਿਆ। ਭਾਈ ਸਾਹਿਬ ਕਹਿੰਦੇ ਹਨ ਕਿ ਦੀਵਾ ਅਸੀਂ ਰਾਤ ਨੂੰ ਬਾਲਦੇ ਹਾਂ। ਕਦੀ ਕਿਸੇ ਨੇ ਪਤੰਗੇ ਨੂੰ ਜਾ ਕੇ ਸੁਨੇਹਾ ਨਹੀਂ ਦਿੱਤਾ ਕਿ ਅੱਜ ਫਲਾਨੀ ਥਾਂ 'ਤੇ ਫਲਾਨੇ ਘਰ ਵਿਚ ਦੀਵੇ ਬੱਲਦੇ ਹਨ। ਆਖ਼ਿਰ ਉਸ ਕੀੜੇ ਵਿਚ ਪ੍ਰਮਾਤਮਾ ਨੇ ਕਿਹੜਾ

ਯੰਤਰ ਲਾਇਆ ਹੈ ? ਨਾ ਉਸਨੂੰ ਕਿਸੇ ਨੇ ਸੁਨੇਹਾ ਦਿੱਤਾ, ਨਾ ਕਿਸੇ ਨੇ ਸੱਦਾ ਪੱਤਰ ਦਿੱਤਾ, ਬਸ ਦੀਵਾ ਬਲਣ ਦੀ ਦੇਰ ਸੀ ਕਿ ਪਤਾ ਨਹੀਂ ਪਤੰਗਿਆਂ ਦਾ ਸਮੂਹ ਇਕੋ ਦੱਮ ਉਸ ਦੀਵੇ ਦੇ ਉੱਪਰ ਆ ਕੇ ਪ੍ਰਕਰਮਾ ਕਰਨ ਲੱਗ ਪਿਆ। ਕਿਹੜੀ ਪ੍ਰਮਾਤਮਾ ਨੇ ਉਸ ਪਤੰਗੇ ਵਿਚ ਚੀਜ਼ ਟਿਕਾਈ ਕਿ ਇਹਨਾਂ ਪ੍ਰਕਰਮਾਂ ਵਿਚ ਮਦਹੋਸ਼ ਹੋ ਗਿਆ। ਆਪਣਾ ਆਪ ਇੰਨਾ ਕੁ ਭੁੱਲ ਗਿਆ ਕਿ ਉਹ ਪਤੰਗਾ ਬੱਲਦੇ ਹੋਏ ਦੀਵੇ ਦੀ ਲਾਟ 'ਤੇ ਡਿੱਗਾ ਤੇ ਉਸਨੂੰ ਇਹ ਵੀ ਪਤਾ ਨਾ ਲੱਗਾ ਕਿ ਜਿਸ ਦੀ ਮੈਂ ਪ੍ਰਕਰਮਾਂ ਕਰਦਾ ਪਿਆ ਹਾਂ, ਇਹ ਅੱਗ ਸਾੜ ਦੇਵੇਗੀ। ਉਸ ਉੱਤੇ ਡਿੱਗਣ ਦੀ ਦੇਰ ਸੀ ਕਿ ਦੋ ਘੜੀਆਂ ਤੋਂ ਬਾਅਦ ਉਹ ਹੀ ਪਤੰਗਾ ਸੜ ਕੇ ਨਿੱਕਾ ਜਿਹਾ ਪੋਲਾ ਬਣ ਗਿਆ। ਪਰ ਕੀ ਇਕ ਪਤੰਗੇ ਦੇ ਸੜਨ ਤੋਂ ਬਾਅਦ ਬਾਕੀ ਪਤੰਗਿਆਂ ਨੇ ਇਹ ਫ਼ੈਸਲਾ ਕਰ ਲਿਆ ਕਿ ਸਾਡਾ ਇਕ ਪਤੰਗਾ ਸੜ ਗਿਆ, ਅੱਜ ਤੋਂ ਬਾਅਦ ਅਸੀਂ ਫ਼ੈਸਲਾ ਕਰ ਲਿਆ ਕਿ ਦੀਵੇ ਦੇ ਕੋਲ ਨਹੀਂ ਜਾਣਾ। ਸਦੀਆਂ ਹੋ ਗਈਆਂ ਹਨ, ਅੱਗ ਬੱਲਦੀ ਪਈ ਹੈ, ਪਤੰਗੇ ਅਨਗਿਣਤ ਰੋਜ਼ ਸੜਦੇ ਹਨ ਪਰ ਇਸਦੇ ਬਾਵਜੂਦ ਕਿਸੇ ਥਾਂ 'ਤੇ ਇਹ ਪੜ੍ਹਨ ਨੂੰ ਨਹੀਂ ਮਿਲਿਆ ਕਿ ਪਤੰਗਿਆਂ ਨੇ ਫ਼ੈਸਲਾ ਕੀਤਾ ਹੈ ਕਿ ਅਸੀਂ ਦੀਵੇ ਦਾ ਬਾਈਕਾਟ ਕਰ ਦੇਣਾ ਹੈ, ਕਿਉਂਕਿ ਉਹ ਸਾੜਦਾ ਹੈ।

ਭਾਈ ਸਾਹਿਬ ਕਹਿੰਦੇ ਨੇ ਦੇਖ ਮਨਾ ! ਇਕ ਨਿੱਕਾ ਜਿਹਾ ਪਤੰਗਾ ਕਈ ਜੁੱਗਾਂ ਤੋਂ ਸੜਦਾ ਪਿਆ ਹੈ, ਆਉਣ ਵਾਲੇ ਸਮੇਂ ਵਿਚ ਵੀ ਸੜਦਾ ਰਹੇਗਾ ਪਰ ਉਸਨੇ ਸੜਨ ਦੇ ਬਾਵਜੂਦ ਵੀ ਆਪਣੇ ਪਰਿਵਾਰ, ਆਪਣੀ ਜਾਤ ਦੇ ਲੋਕਾਂ ਨੂੰ ਇਹ ਨਹੀਂ ਕਿਹਾ ਕਿ ਅੱਜ ਤੋਂ ਬਾਅਦ ਦੀਵੇ ਦਾ ਬਾਈਕਾਟ ਕਰਨਾ ਹੈ। ਕਹਿਣ ਲੱਗੇ, ਉਹ ਸੜ ਤਾਂ ਗਿਆ ਪਰ ਉਸਨੇ ਆਪਣੇ ਪਿਆਰੇ ਦੀਵੇ ਤੋਂ ਕਦੀ ਵੀ ਮੂੰਹ ਨਹੀਂ ਮੋੜਿਆ। ਭਾਈ ਸਾਹਿਬ ਨੇ ਕਿਹਾ ਕਿ ਇਹ ਪਿਆਰ ਸੀ ਇਕ ਪਾਸਾ। ਪਤੰਗਾ ਜ਼ਰੂਰ ਪਿਆਰ ਕਰਦਾ ਹੈ ਪਰ ਦੀਵਾ ਵਿਪਰੀਤ ਹੈ। ਪਤੰਗਾ ਪ੍ਰੀਤ ਕਰਦਾ ਹੈ ਤੇ ਦੀਵਾ ਵਿਪਰੀਤ ਕਰਦਾ ਹੈ। ਵਿਪਰੀਤ ਦਾ ਅੱਖਰੀ ਅਰਥ ਹੁੰਦਾ ਹੈ ਉਲਟ ਚੱਲਣਾ। ਪਤੰਗਾ ਪ੍ਰੀਤ ਦਾ ਬੱਝਾ ਦੀਵੇ ਕੋਲ ਆਉਂਦਾ ਹੈ ਤੇ ਦੀਵਾ ਆਪਣੇ ਕੋਲ ਆਏ ਹੋਏ ਨੂੰ ਸਾੜ ਦਿੰਦਾ ਹੈ।

ਭਾਈ ਸਾਹਿਬ ਕਹਿੰਦੇ ਹਨ, ਦੇਖੋ ਕਮਲ ਦਾ ਫੁੱਲ ਖਿੜਿਆ ਹੈ। ਭੰਵਰੇ ਉਸ ਫੁੱਲ ਦੇ ਵਿਚ ਆ ਕੇ ਟਿਕੇ ਹਨ। ਭੰਵਰਾ ਉਸ ਫੁੱਲ ਦੇ ਉੱਪਰ ਆ ਕੇ ਮੰਡਰਾਇਆ, ਪਰ ਕੁਝ ਦਿਨਾਂ ਤੋਂ ਬਾਅਦ ਇਕ ਦਿਨ ਅਜਿਹਾ ਉਸ ਸੁਗੰਧੀ ਵਿਚ ਮਦਹੋਸ਼ ਹੋਇਆ ਕਿ ਆਪਾ ਭੁੱਲ ਗਿਆ। ਉਹ ਭੰਵਰਾ ਫੁੱਲ ਦੀਆਂ ਪੰਖੜੀਆਂ ਵਿਚ ਰਹਿ ਗਿਆ ਤੇ ਪੰਖੜੀਆਂ ਨੇ ਇਹੋ ਜਿਹਾ ਰਾਤ ਆਪਣੇ ਵਿਚ ਘੁੱਟਿਆ ਕਿ ਪਿਆਰ ਕਰਨ ਵਾਲਾ ਭੰਵਰਾ ਸਵੇਰੇ ਮਰੇ ਹੋਏ ਤਨ ਵਾਂਗ ਹੋ ਗਿਆ। ਉਸਦਾ ਜਿਸਮ ਜਿਵੇਂ ਮਰਿਆ ਹੋਇਆ ਪੱਥਰ ਬਣ ਜਾਂਦਾ ਹੈ। ਇਸੇ ਤਰ੍ਹਾਂ ਕਮਲ ਦੀਆਂ ਪੰਖੜੀਆਂ ਵਿਚ ਉਸ ਭੰਵਰੇ ਦਾ ਆਕਾਰ ਮਰ ਚੁੱਕਾ ਹੈ ਤੇ ਨਿੱਕੇ ਕਾਲੇ ਪੱਥਰ ਦੀ ਤਰ੍ਹਾਂ ਹੋ ਗਿਆ। ਕਮਲ ਉੱਤੇ ਭੰਵਰੇ ਆਉਂਦੇ ਹਨ ਪਰ ਉਹਨਾਂ ਨੂੰ ਪਿਆਰ ਦੇ ਬਦਲੇ ਮੌਤ

ਮਿਲਦੀ ਹੈ, ਭਾਈ ਸਾਹਿਬ ਕਹਿੰਦੇ ਹਨ ਕਿ ਅਸੀਂ ਕਹਾਂਗੇ ਕਿ ਚਲੋ ਜੀ ਪਤੰਗਾ ਮਰਨ ਤੋਂ ਬਾਅਦ ਪ੍ਰੀਤ ਛੱਡ ਗਿਆ, ਭੌਂਰਾ ਮਰਿਆ ਤੇ ਪ੍ਰੀਤ ਛੱਡ ਗਿਆ ਪਰ ਕਹਿੰਦੇ ਹਨ, ਇਥੇ ਇਕ ਪ੍ਰਮਾਤਮਾ ਨੇ ਉਹ ਜੀਵ ਪੈਦਾ ਕੀਤਾ ਹੈ ਜਿਹੜਾ ਮਰਨ ਤੋਂ ਬਾਅਦ ਵੀ ਪ੍ਰੀਤ ਨਹੀਂ ਤਿਆਗਦਾ। ਉਹ ਹੈ ਪਾਣੀ ਵਿਚ ਰਹਿਣ ਵਾਲੀ ਇਕ ਮੱਛੀ। ਉਸ ਮੱਛੀ ਨੇ ਪਾਣੀ ਤੋਂ ਬਿਨਾਂ ਇਕ ਛਿਨ ਨਹੀਂ ਰਹਿਣਾ ਪਰ ਜਦੋਂ ਉਸ ਮੱਛੀ ਨੂੰ ਫੜਦੇ ਹਾਂ ਤੇ ਬਾਕੀ ਤਾਂ ਸੜ ਗਏ ਪਰ ਪਿਆਰਿਉ, ਮੱਛੀ ਦੇ ਟੁਕੜੇ ਹੋਣ ਦੇ ਬਾਵਜੂਦ ਵੀ ਉਹ ਪਾਣੀ ਨੂੰ ਪ੍ਰੀਤ ਕਰਦੀ ਹੈ।

ਭਾਈ ਸਾਹਿਬ ਕਹਿੰਦੇ ਹਨ ਜੇ ਇਹਨਾਂ ਦੇ ਪਿਆਰ ਦਾ ਅੰਤ ਦੁੱਖ ਹੈ ਤੇ ਇਹ ਟੇਢੀਆਂ ਮੇਢੀਆਂ ਜੂਨਾਂ ਵਿਚ ਵਿਚਰਨ ਵਾਲੇ ਜੀਵ ਕਦੀ ਵੀ ਮੂੰਹ ਨਹੀਂ ਮੋੜਦੇ। ਤੂੰ ਤਾਂ ਆਪਣੇ ਆਪ ਨੂੰ 84 ਲੱਖ ਜੂਨ ਦਾ ਸਰਦਾਰ ਕਹਿੰਦਾ ਹੈਂ। ਤੇਰੇ ਲਈ ਤਾਂ ਰੱਬ ਦੀ ਪ੍ਰੀਤ ਸੁਖਦਾਈ ਹੈ। ਤੂੰ ਪ੍ਰਮਾਤਮਾ ਨੂੰ ਮਿੱਤਰ ਬਣਾ ਕੇ ਦੇਖ। ਚੇਤੇ ਰੱਖੀਂ ਜਿਸ ਦਿਨ ਸੰਸਾਰ ਦੇ ਲੋਕ ਤੈਨੂੰ ਛੱਡ ਕੇ ਘਰੋਂ ਬਹਾਰ ਸ਼ਮਸ਼ਾਨ ਭੂਮੀ ਵਿਚ ਆ ਜਾਣਗੇ, ਕੋਈ ਤੇਰੇ ਨਾਲ ਨਹੀਂ ਚੱਲੇਗਾ। ਰੱਬ ਦੀ ਪ੍ਰੀਤ ਇਕ ਅਜਿਹੀ ਪ੍ਰੀਤ ਹੈ ਜਿਹੜੀ ਸਰੀਰ ਦੇ ਛੱਡਣ ਤੋਂ ਬਾਅਦ ਵੀ ਰੱਬ ਦਾ ਪਿਆਰ ਉਸ ਦੇ ਨਾਲ ਜਾਂਦਾ ਹੈ। ਉਹ ਕਦੀ ਛੱਡਦਾ ਨਹੀਂ। ਭਾਈ ਸਾਹਿਬ ਦਾ ਇਕ ਬਚਨ ਹੈ-

*ਦੀਪਕ ਭਏ ਆਵਤ ਪਤੰਗ ਪ੍ਰੀਤ ਰੀਤ ਲਗ॥*

ਪ੍ਰੀਤ ਦਾ ਅਰਥ ਹੈ ਪ੍ਰੇਮ ਤੇ ਰੀਤ ਦਾ ਅਰਥ ਹੈ ਮਰਯਾਦਾ। ਕਹਿਣ ਲੱਗੇ ਦੀਵੇ 'ਤੇ ਪਤੰਗਾ ਆਉਂਦਾ ਹੈ ਪਿਆਰ ਦੀ ਮਰਯਾਦਾ ਦਾ ਬੱਝਾ।

*ਦੀਪ ਕਹਿ ਮਹਾ ਬਿਪਰੀਤ॥*

ਪਰ ਦੀਵਾ ਉਸ ਤੋਂ ਬਿਲਕੁਲ ਉਲਟ ਚੱਲਦਾ ਹੈ।

ਭੌਂਰਾ ਕੰਵਲ 'ਤੇ ਪਿਆਰ ਕਰਕੇ ਪਹੁੰਚ ਗਿਆ ਪਰ ਕਮਲ ਫੁੱਲ ਦੀਆਂ ਪੰਖੜੀਆਂ ਸਮੇਟੀਆਂ ਗਈਆਂ ਤੇ ਸਾਰੀ ਰਾਤ ਆਪਣੇ ਵਿਚ ਰੱਖਕੇ ਉਸ ਨੇ ਭੌਂਰੇ ਨੂੰ ਮਾਰ ਦਿੱਤਾ। ਮੱਛੀ ਤਾਂ ਮਨ ਕਰਕੇ, ਕਰਮਾਂ ਕਰਕੇ ਪਾਣੀ ਨੂੰ ਪਿਆਰ ਕਰਦੀ ਹੈ। ਜਿਹੜਾ ਪ੍ਰੀਤ ਵਿਚ ਦੁੱਖ ਹੈ ਕਹਿੰਦੇ ਹਨ ਜੇ ਇਹ ਜੀਵ ਦੁੱਖਦਾਈ ਪ੍ਰੀਤ ਨੂੰ ਛੱਡਣ ਲਈ ਤਿਆਰ ਨਹੀਂ, ਮਰ ਜਾਂਦੇ ਹਨ ਤਾਂ ਹੇ ਇਨਸਾਨ ! ਰੱਬ ਦੀ ਪ੍ਰੀਤ ਵਿਚ ਤਾਂ ਸੁੱਖ ਹੈ ਤੇ ਤੂੰ ਉਸ ਵਾਹਿਗੁਰੂ ਦੀ ਪ੍ਰੀਤ ਨੂੰ ਕਿਉਂ ਤਿਆਗਦਾ ਹੈਂ। ਗੁਰੂ ਦਾ ਸਿੱਖ ਕਿਉਂ ਆਪਣੇ ਗੁਰੂ ਦੀ ਪ੍ਰੀਤ ਨੂੰ ਛੱਡ ਦੇਵੇ। ਕਿਉਂ ਗੁਰੂ ਦੇ ਪਿਆਰ ਨੂੰ ਛੱਡ ਦੇਵੇ।



# ਪ੍ਰੀਤਿ ਲਗੀ ਤਿਸੁ ਸਚ ਸਿਉ

ਹਜ਼ੂਰ ਕਹਿੰਦੇ ਹਨ, ਪ੍ਰੀਤਾਂ ਕਈ ਤਰ੍ਹਾਂ ਦੀਆਂ ਹਨ, ਪਰ ਸਭ ਤੋਂ ਵੱਡੀ ਪ੍ਰੀਤ ਹੈ ਪ੍ਰਮਾਤਮਾ ਨੂੰ ਮੀਤ ਬਣਾ ਕੇ ਉਸਨੂੰ ਪਿਆਰ ਕਰਨਾ। ਕੋਈ ਰੱਬੀ ਪਿਆਰ ਵਿਚ ਡੁੱਬਦਾ ਹੈ। ਦੇਖੋ ਕਈ ਵਾਰੀ ਅਸੀਂ ਪ੍ਰੀਤ ਦੀਆਂ ਗੱਲਾਂ ਕਰਦੇ ਹਾਂ, ਕਥਾ ਕਰਦੇ ਹਾਂ। ਕਥਾ ਦਾ ਮਤਲਬ ਪ੍ਰੀਤ ਨਹੀਂ। ਪ੍ਰੀਤ ਅਸਲ ਵਿਚ ਪ੍ਰਮਾਤਮਾ ਦੀ ਉਹ ਅੰਦਰ ਦੀ ਦਾਤ ਹੈ ਜਿਹੜਾ ਅਨੁਭਵੀ ਜੀਉਂਦਾ ਹੈ। ਪ੍ਰੀਤ ਕਰਨ ਵਾਲੇ ਦੇ ਹੌਕੇ, ਪ੍ਰੀਤ ਕਰਨ ਵਾਲੇ ਦੇ ਅੱਖਾਂ ਦੇ ਅਾਂਸੂ, ਪ੍ਰੀਤ ਕਰਨ ਵਾਲੇ ਦੇ ਚਿਹਰੇ ਦਾ ਰੰਗ ਹੀ ਅੱਖਰ ਬਣ ਬਣ ਕੇ ਲੋਕਾਂ ਨੂੰ ਅੰਦਰ ਦੀ ਵੇਦਨਾ ਦੱਸਦਾ ਹੈ ਕਿਉਂਕਿ ਅੰਦਰ ਦੀ ਪ੍ਰੀਤ ਨੂੰ ਨਾ ਨਾਪਿਆ ਜਾਂਦਾ ਹੈ, ਨਾ ਤੋਲਿਆ ਜਾਂਦਾ ਹੈ। ਜੇ ਕਿਸੇ ਨੂੰ ਰੱਬ ਨੂੰ ਇਸ਼ਕ ਕਰਦਿਆਂ ਕਿਸੇ ਦੂਜੇ ਕੰਨ ਪਤਾ ਲੱਗ ਜਾਂਦਾ ਤਾਂ ਬਾਬਾ ਜੀ ਕਿਉਂ ਬਾਣੀ ਵਿਚ ਕਹਿ ਕੇ ਗਏ-

*ਵੈਦੁ ਬੁਲਾਇਆ ਵੈਦਗੀ*

ਕੀ ਸੀ ਅੰਦਰ ? ਬਿਰਹਾ ਸੀ, ਅੰਦਰ ਪਿਆਰੇ ਦੀ ਪ੍ਰੀਤ ਸੀ ਤੇ ਵੈਦ ਨੇ ਆ ਕੇ ਬਾਂਹ ਫੜੀ, ਨਾੜਾਂ ਨੂੰ ਟਟੋਲਿਆ। ਉਸਨੇ ਨਬਜ਼ 'ਤੇ ਹੱਥ ਰੱਖਿਆ। ਗੁਰੂ ਜੀ ਨੇ ਉਸੇ ਵੇਲੇ ਉੱਠਕੇ ਇਕੋ ਗੱਲ ਕਹੀ ਸੀ ਕਿ ਚਮੜੇ ਦੇ ਰੋਗ ਪਹਿਚਾਣ ਲਏਂਗਾ ? ਅੰਦਰ ਦੇ ਤਾਪ ਦੀ ਦਵਾਈ ਤੇਰੇ ਕੋਲ ਹੋਵੇਗੀ ? ਸਰੀਰ ਦੇ ਹੱਡੀਆਂ ਨੂੰ ਖੋਰਾ ਕੀੜਾ ਲੱਗੇ ਤੇ ਤੇਰੇ ਕੋਲ ਇਲਾਜ ਹੋਵੇਗਾ, ਛੱਡ ਵੈਦਾ ਬਾਂਹ, ਜਿਹੜਾ ਸਾਨੂੰ ਦਰਦ ਹੈ ਇਹ ਤਾਂ ਕੇਵਲ ਉਹੀ ਜਾਣਦਾ ਹੈ ਜਿਸਦੇ ਨਾਲ ਇਸ਼ਕ ਦੀ ਪੀਂਘ ਝੂਟਦੇ ਪਏ ਹਾਂ, ਦੂਜੇ ਨੂੰ ਕੀ ਪਤਾ ਹੈ ਕਿ ਪ੍ਰੀਤ ਦੀ ਪਰਿਭਾਸ਼ਾ ਕੀ ਹੈ।

ਗੁਰੂ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ-

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥*

(ਅੰਗ ੧੨੭੯)

ਹਜ਼ੂਰ ਨੇ ਕਿਹਾ ਜਦੋਂ ਪਿਆਰੇ ਨਾਲ ਪ੍ਰੀਤ ਬਣ ਜਾਏ ਤਾਂ ਕੀ ਉਹ ਪ੍ਰੀਤ ਗਿਣਤੀਆਂ ਮਿਣਤੀਆਂ ਵਿਚ ਹੁੰਦੀ ਹੈ ? ਆਪਾਂ ਜਿਵੇਂ ਗਿਣਤੀ ਮਿਣਤੀ ਕਰਦੇ ਹਾਂ ਕਿ ਇੰਨੇ ਪਾਠ ਅਸੀਂ ਸੁਖਮਨੀ ਸਾਹਿਬ ਦੇ ਕਰ ਲਏ, ਇੰਨੇ ਪਾਠ ਅਸੀਂ ਜਪੁ ਜੀ ਸਾਹਿਬ ਦੇ ਕਰ ਲਏ,

ਪਿਆਰ ਵਿਚ ਗਣਤ ਨਹੀਂ। ਜਿਹੜਾ ਬੰਦਾ ਪ੍ਰੇਮੀ ਬਣਕੇ ਗਿਣਤੀਆਂ ਵਿਚ ਪੈਂਦਾ ਹੈ, ਸੱਚ ਜਾਣੋ, ਉਹ ਇਕ ਸੌਦੇਬਾਜ਼ ਹੈ, ਉਹ ਪ੍ਰੇਮੀ ਨਹੀਂ।

ਗੁਰੂ ਅੰਗਦ ਸਾਹਿਬ ਨੇ ਇਕ ਬਚਨ ਕਿਹਾ ਹੈ। ਇਸਦਾ ਭਾਵ ਇਹ ਨਹੀਂ ਕਿ ਪਾਠ ਨਹੀਂ ਕਰਨਾ, ਕਰਨਾ ਚਾਹੀਦਾ ਹੈ, ਪਰ ਜੇ ਤੂੰ ਗਿਣਤੀਆਂ ਮਿਣਤੀਆਂ ਕਰਕੇ ਕਰੇਂ ਤਾਂ ਗੁਰੂ ਸਾਹਿਬ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ-

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*

ਇਹ ਕਾਹਦਾ ਪਿਆਰ ਹੈ ਜੇਕਰ ਤੂੰ ਰੱਬ ਨੂੰ ਪਿਆਰ ਕਰਦਾ ਹੋਇਆ ਦੂਜੇ ਵਾਲੇ ਪਾਸੇ ਦੌੜੇਂ।

*ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥*

ਕਹਿੰਦੇ ਹਨ ਆਸ਼ਕ ਉਸਨੂੰ ਕਿਹਾ ਜਾਂਦਾ ਹੈ ਜੋ ਸਦੀਵ ਕਾਲ ਲਈ ਡੁੱਬਿਆ ਰਹੇ।

*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥*
*ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥*

(ਅੰਗ ੪੭੪)

ਇਹ ਕਾਹਦਾ ਪਿਆਰ ਹੈ। ਮੰਨ ਲਉ ਕਿਸੇ ਬੰਦੇ ਦੀ ਜ਼ਿੰਦਗੀ ਵਿਚ ਕੋਈ ਕੰਮ ਬਣ ਗਿਆ ਹੈ। ਘਰ ਵਿਚ ਕਿਸੇ ਨੂੰ ਅਰੋਗਤਾ ਮਿਲ ਗਈ ਹੈ ਤੇ ਕਹਿ ਦਿੱਤਾ ਪ੍ਰਮਾਤਮਾ ਬੜਾ ਚੰਗਾ ਹੈ, ਉਸਨੇ ਮੇਰਾ ਚੰਗਾ ਕੰਮ ਕੀਤਾ ਹੈ। ਕਿਸੇ ਦੇ ਵਪਾਰ ਵਿਚ ਵਾਧਾ ਹੋ ਗਿਆ, ਪ੍ਰਮਾਤਮਾ ਨੇ ਬੜੀ ਮੇਹਰ ਕੀਤੀ। ਚੰਗਾ ਹੋਵੇ ਤਾਂ ਪ੍ਰਮਾਤਮਾ ਚੰਗਾ। ਜਿਸ ਦਿਨ ਮਾੜਾ ਹੋ ਗਿਆ, ਉਸ ਦਿਨ ਯਕਲਖ਼ਤ ਕਹਿ ਦੇਣਾ, ਪ੍ਰਮਾਤਮਾ ਨੇ ਕਿਹੜਾ ਸਾਡਾ ਚੰਗਾ ਕੀਤਾ ਹੈ। ਜੇ ਚੰਗਾ ਕੀਤਾ ਤਾਂ ਅੱਜ ਮਾੜਾ ਵੀ ਕਰ ਦਿੱਤਾ। ਚੰਗੇ ਵੇਲੇ ਉਸ ਦੀਆਂ ਸੁਖਣਾਂ ਪੂਰੀਆਂ ਕਰਨੀਆਂ ਤੇ ਮੰਦੇ ਵੇਲੇ ਉਸਦੇ ਨਾਮ ਤੋਂ ਨਫ਼ਰਤ ਕਰਨੀ, ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਉਹ ਕਦੀ ਵੀ ਸੱਚਾ ਆਸ਼ਕ ਨਹੀਂ ਹੋ ਸਕਦਾ। ਇਹ ਸੁਆਰਥੀ ਤੇ ਵਪਾਰੀ ਹੋ ਸਕਦਾ ਹੈ। ਜਿਹੜਾ ਗੁਰੂ ਦੇ ਨਾਲ ਵੀ ਸੌਦਾਬਾਜ਼ੀ ਕਰਦਾ ਹੈ, ਉਹ ਦਿਲੋਂ ਇਸ਼ਕ ਕਰਨ ਵਾਲਾ ਨਹੀਂ।

ਮਹਾਤਮਾ ਟੋਲਸਟਾਏ ਨੇ ਬੜੀ ਸੋਹਣੀ ਇਕ ਗੱਲ ਲਿਖੀ ਸੀ। ਜਿਹੜਾ ਰੱਬ ਨੂੰ ਇਸ਼ਕ ਕਰਨ ਵਾਲਾ ਹੈ ਉਹ ਗਿਣਤੀਆਂ ਮਿਣਤੀਆਂ ਵਿਚ ਨਹੀਂ ਪੈਂਦਾ। ਜਦੋਂ ਡੁੱਬ ਹੀ ਉਸਦੇ ਵਿਚ ਗਏ, ਜਦੋਂ ਲੀਨ ਹੀ ਉਸਦੇ ਵਿਚ ਹੋ ਗਏ। ਇਕ ਦੋ ਮੱਗ ਪਾਣੀ ਦੇ ਕੋਈ ਆਪਣੇ ਤਨ 'ਤੇ ਪਾਏ ਤਾਂ ਗਿਣਤੀ ਜ਼ਰੂਰ ਹੋਵੇਗੀ ਤੇ ਜਿਹੜਾ ਦਰਿਆ ਵਿਚ ਡੁੱਬ ਜਾਏ, ਉਸਦੀ ਕੀ ਗਿਣਤੀ ਕਰਾਂਗੇ। ਇਹੀ ਕਾਰਨ ਹੈ। ਉਸਨੇ ਸ਼ਬਦ ਬੜੇ ਸੋਹਣੇ ਕਹੇ। ਉਹ ਕਹਿੰਦਾ ਹੈ- ਤਿੰਨ ਸਾਧੂ ਹੋਏ ਰੂਸ ਵਿਚ। ਟਾਲਸਟਾਏ ਦੀ ਇਹ ਕਹਾਣੀ ਹੈ। ਕਹਿੰਦੇ ਹਨ ਉਹ ਤਿੰਨ ਸੰਤਾਂ

ਦੀ ਉਪਮਾ ਚਾਰ ਚੁਫੇਰੇ ਫੈਲ ਗਈ। ਹਰ ਬੰਦਾ ਉਹਨਾਂ ਦੇ ਜੀਵਨ ਤੋਂ ਪ੍ਰਭਾਵਿਤ ਸੀ। ਜਦੋਂ ਉਥੋਂ ਦੇ ਧਰਮ ਪਾਦਰੀ ਨੂੰ ਪਤਾ ਲੱਗਾ ਇਹ ਤਿੰਨ ਬੰਦਿਆਂ ਦੀ ਬੜੀ ਮਸ਼ਹੂਰੀ ਹੋ ਗਈ ਹੈ, ਲੋਕ ਉਹਨਾਂ ਦੀ ਉਪਮਾ ਪਏ ਕਰਦੇ ਹਨ ਤਾਂ ਉਸਦੇ ਅੰਦਰ ਈਰਖਾ ਪੈਦਾ ਹੋਈ ਕਿ ਚਰਚ ਦਾ ਮਾਲਕ ਮੈਂ, ਮੇਰੇ ਤੋਂ ਬਿਨਾਂ ਦੂਜੇ ਬੰਦੇ ਨੂੰ ਕਿਵੇਂ ਇਹ ਖਿਆਤੀ ਮਿਲ ਜਾਏ ਕਿ ਉਹ ਬੰਦਾ ਸੱਤਵਾਦੀ ਹੈ, ਉਹ ਧਰਮੀ ਹੈ।

ਹਰ ਬੰਦਾ ਕਹਿੰਦਾ ਹੈ ਮੈਂ ਪੂਰਾ ਹਾਂ, ਮੇਰੇ ਵਿਚ ਕੋਈ ਘਾਟ ਹੀ ਨਹੀਂ। ਸਭ ਤੋਂ ਵੱਡੀ ਬੰਦੇ ਵਿਚ ਘਾਟ ਇਹ ਹੈ ਕਿ ਆਪਣੀ ਘਾਟ ਨੂੰ ਘਾਟ ਸਵੀਕਾਰ ਨਹੀਂ ਕਰਦਾ।

*ਸਭ ਕੋ ਪੂਰਾ ਆਪੇ ਹੋਵੈ ਘਟ ਨਾ ਕੋਈ ਆਖੈ॥*

ਤੇ ਗੁਰੂ ਸਾਹਿਬ ਕਹਿੰਦੇ ਇਥੋਂ ਪ੍ਰਵਾਨਗੀਆਂ ਕਾਹਦੀਆਂ ਲੈਂਦਾ ਹੈਂ, ਪਤਾ ਲੱਗੇਗਾ

*ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥*

(ਅੰਗ ੪੬੯)

ਹਜ਼ੂਰ ਨੇ ਬਾਣੀ ਵਿਚ ਕਿਹਾ–

*ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥*

(ਅੰਗ ੭)

ਸੰਤ ਦਾ ਅਰਥ ਹੈ ਜਿਸਦਾ ਸਤਿ ਵਿਚ ਅੰਤ ਹੋ ਗਿਆ। ਚਰਚ ਦੇ ਪਾਦਰੀ ਦੇ ਮਨ ਵਿਚ ਆਇਆ ਕਿ ਇਹਨਾਂ ਬੰਦਿਆਂ ਦੀ ਕਿਵੇਂ ਉਪਮਾ ਹੋ ਰਹੀ ਹੈ ? ਇਹਨਾਂ ਦੀ ਖਿਆਤੀ ਕਿਵੇਂ ? ਕਿਉਂਕਿ ਜਿਨ੍ਹਾਂ ਕੋਲ ਮੋਹਰਾਂ ਹਨ, ਉਹ ਇਸ ਭੁਲੇਖੇ ਵਿਚ ਹਨ ਕਿ ਸ਼ਾਇਦ ਸਾਡੇ ਤੋਂ ਵੀ ਅੱਗੇ ਕੋਈ ਗਿਆਨ ਰੱਖਦਾ ਹੈ। ਇਹ ਸੋਚਦੇ ਹਨ ਕਿ ਸਾਡੇ ਤੋਂ ਅੱਗੇ ਕੋਈ ਨਹੀਂ ਜਾ ਸਕਦਾ। ਬਿਲਕੁਲ ਨਹੀਂ, ਧਰਮ ਦੀ ਦੁਨੀਆਂ ਵਿਚ ਝੂਠ ਹੈ।

ਜਿਹੜਾ ਪ੍ਰੋਹਤ ਮੁੱਦਤਾਂ ਤੋਂ ਇਹ ਦਾਅਵਾ ਕਰ ਰਿਹਾ ਸੀ ਕਿ ਧਰਮ ਦਾ ਮੈਨੂੰ ਹੀ ਪਤਾ ਹੈ, ਨੌਂ ਸਾਲ ਦੇ ਬਾਬੇ ਨਾਨਕ ਨੇ ਕਿਹਾ ਨਹੀਂ, ਮੁੱਦਤਾਂ ਤੋਂ ਜਨੇਊ ਪਾਈ ਜਾ ਰਿਹਾ ਹੈਂ, ਪਰ ਅਜੇ ਤੱਕ ਤੈਨੂੰ ਜਨੇਊ ਦੇ ਸਹੀ ਅਰਥਾਂ ਦਾ ਪਤਾ ਹੀ ਨਹੀਂ ਲੱਗਾ। ਹੁਣ ਜੇ ਉਹ ਕਹਿੰਦਾ ਕਿ ਧਰਮ ਦੀ ਵਿਆਖਿਆ ਕਰਨਾ ਮੇਰਾ ਕੰਮ ਹੈ, ਨੌਂ ਸਾਲ ਦੇ ਬਾਲਕ ਦਾ ਨਹੀਂ ਤਾਂ ਚੇਤੇ ਰੱਖੋ ਕਿ ਧਰਮ, ਪ੍ਰਮਾਤਮਾ, ਪ੍ਰੇਮ ਕਿਸੇ ਦੇ ਬਾਪ ਦੀ ਸੰਪੱਤੀ ਨਹੀਂ ਕਿ ਜਿਸਦੀ ਵਸੀਅਤ ਇਕ ਹੀ ਘਰਾਣੇ ਨਾਲ ਰਹੇਗੀ। ਪਿਆਰ, ਨਾਮ, ਧਰਮ ਇਹ ਤਾਂ ਸੂਰਜ ਦੀਆਂ ਕਿਰਨਾਂ ਹਨ, ਇਸ ਉੱਪਰ ਕਦੀ ਵੀ ਕੋਈ ਦਾਅਵਾ ਨਹੀਂ ਕਰ ਸਕਦਾ। ਜਿਹੜਾ ਸਾਹਮਣੇ ਜਾਏਗਾ ਉਸ ਦਾ ਅੰਧਕਾਰ ਦੂਰ ਕਰਨਗੀਆਂ।

ਪਾਦਰੀ ਦੇ ਮਨ ਵਿਚ ਆਇਆ ਕਿ ਇਹਨਾਂ ਤਿੰਨ ਬੰਦਿਆਂ ਦੀ ਖਿਆਤੀ ਹੋ ਗਈ

ਤਾਂ ਲੋਕ ਮੈਨੂੰ ਕਿਵੇਂ ਜਾਣਨਗੇ ? ਕਹਿੰਦੇ ਹਨ ਇਕ ਦਿਨ ਉਸਨੇ ਬੇੜੀ ਲਈ। ਉਸਨੇ ਧਰਮ ਵਾਲਾ ਆਪਣਾ ਚੋਗਾ ਪਾਇਆ। ਸੀਸ ਉੱਤੇ ਮੁਕਟ ਰੱਖਿਆ। ਹੱਥ ਦੇ ਵਿਚ ਸੋਨੇ ਦੀ ਛੜੀ ਫੜੀ। ਬੇੜੀ 'ਤੇ ਚੜ੍ਹ ਕੇ ਉਹ ਦਰਿਆ ਦੇ ਦੂਜੇ ਕਿਨਾਰੇ ਗਿਆ। ਕੀ ਦੇਖਿਆ ਕਿ ਝਾੜੀਆਂ ਦੇ ਝੁੰਡ ਦੇ ਥੱਲੇ ਇਹ ਤਿੰਨੇ ਫ਼ਕੀਰ ਬੈਠੇ ਸਨ। ਉਸ ਧਰਮ ਗੁਰੂ ਨੇ ਜਿਹੜਾ ਆਪਣੇ ਆਪ ਨੂੰ ਧਰਮ ਦਾ ਠੇਕੇਦਾਰ ਸਮਝਦਾ ਸੀ, ਉਸਨੇ ਜਾ ਕੇ ਕਿਹਾ ਕਿ ਤੁਸੀਂ ਆਪਣੇ ਆਪ ਨੂੰ ਸੰਤ ਕਹਾਉਂਦੇ ਹੋ ? ਉਹਨਾਂ ਤਿੰਨਾਂ ਨੇ ਕਿਹਾ, ਬਿਲਕੁਲ ਨਹੀਂ। ਕਹਿਣ ਲੱਗੇ ਲੋਕੀਂ ਤੁਹਾਡੀ ਜੈ-ਜੈਕਾਰ ਕਰਦੇ ਹਨ। ਕਦੀ ਤੁਸੀਂ ਮੇਰੇ ਕੋਲੋਂ ਪ੍ਰਾਥਨਾ ਆ ਕੇ ਸਿਖੀ ਹੈ। ਤੁਹਾਨੂੰ ਪਤਾ ਹੈ ਕਿ ਪ੍ਰਮਾਤਮਾ ਦੇ ਚਰਨਾਂ ਵਿਚ ਕਿਵੇਂ ਪ੍ਰਾਰਥਨਾ ਕਰਨੀ ਹੈ ? ਕਹਿਣ ਲੱਗੇ ਸੱਚ ਜਾਣਿਉ, ਅਸੀਂ ਤਿੰਨੇ ਅਨਪੜ੍ਹ ਹਾਂ। ਸਾਨੂੰ ਪਤਾ ਨਹੀਂ ਪ੍ਰਾਰਥਨਾ ਦੇ ਅਰਥ ਕੀ ਹੁੰਦੇ ਹਨ। ਕਹਿਣ ਲੱਗਾ ਚਲੋ ਫਿਰ ਤੁਸੀਂ ਪ੍ਰਾਰਥਨਾ ਸਿਖੋ ਮੇਰੇ ਕੋਲੋਂ। ਉਹ ਕਹਿਣ ਲੱਗੇ ਮਹਾਰਾਜ ਅਸੀਂ ਅਨਪੜ੍ਹ ਹਾਂ, ਸਾਨੂੰ ਆਉਂਦਾ ਹੀ ਕੁਝ ਨਹੀਂ। ਉਹ ਕਹਿੰਦਾ ਹੈ, ਫਿਰ ਤੁਸੀਂ ਕਰਦੇ ਕੀ ਹੋ ? ਉਹਨਾਂ ਤਿੰਨਾਂ ਨੇ ਕਿਹਾ, ਅਸੀਂ ਪ੍ਰਾਰਥਨਾ ਹੀ ਕਰਦੇ ਹਾਂ। ਉਹ ਕਹਿੰਦਾ ਹੈ ਕਿ ਤੁਸੀਂ ਤਾਂ ਪ੍ਰਾਰਥਨਾ ਕਰਨੀ ਜਾਣਦੇ ਹੀ ਨਹੀਂ ਤੇ ਕਹੀ ਜਾਂਦੇ ਹੋ ਪ੍ਰਾਰਥਨਾ ਕਰਦੇ ਹਾਂ। ਉਹਨਾਂ ਦਾ ਜਵਾਬ ਸੀ ਜਿਹੜੀ ਪ੍ਰਾਰਥਨਾ ਤੂੰ ਕਰਾਉਣੀ ਚਾਹੁੰਦਾ ਹੈਂ, ਉਹ ਗਿਣਤੀ ਵਾਲੀ ਸਾਨੂੰ ਨਹੀਂ ਆਉਂਦੀ। ਸਾਨੂੰ ਤਾਂ ਉਹ ਆਉਂਦੀ ਹੈ ਜਿਹੜੀ ਅਸੀਂ ਆਪ ਬਣਾਈ ਹੈ। ਉਸਨੇ ਕਿਹਾ ਤੁਹਾਡੀ ਪ੍ਰਾਰਥਨਾ ਕਿਹੜੀ ਹੈ ?

ਈਸਾਈਅਤ ਵਿਚ ਵੀ ਮੰਨਿਆ ਜਾਂਦਾ ਹੈ ਕਿ ਰੱਬ ਦੇ ਤਿੰਨ ਰੂਪ ਹਨ-ਜਿਵੇਂ ਬ੍ਰਹਮਾ, ਵਿਸ਼ਨੂੰ, ਮਹੇਸ਼। ਉਹ ਕਹਿੰਦੇ ਹਨ ਕਿ ਅਸੀਂ ਪ੍ਰਮਾਤਮਾ ਨੂੰ ਕਹਿੰਦੇ ਹਾਂ ਕਿ ਤੁਸੀਂ ਵੀ ਤਿੰਨ ਤੇ ਅਸੀਂ ਵੀ ਤਿੰਨ। ਗਿਣਤੀ ਆਪਣੀ ਬਰਾਬਰ ਹੈ। ਬਸ ਇਕ ਤੂੰ ਕ੍ਰਿਪਾ ਕਰ ਕਿ ਸਾਡੇ ਤਿੰਨਾਂ ਉੱਪਰ ਆਪਣੀ ਮੇਹਰ ਕਰੀ ਜਾ। ਕਹਿੰਦੇ ਹਨ, ਸਾਡੀ ਪ੍ਰਾਰਥਨਾ ਬਸ ਇੰਨੀ-ਕੁ ਹੈ। ਉਸ ਚਰਚ ਦੇ ਆਗੂ ਨੇ ਕਿਹਾ, ਨਹੀਂ, ਇਹ ਪ੍ਰਾਰਥਨਾ ਨਹੀਂ। ਆਉ ਮੈਂ ਤੁਹਾਨੂੰ ਸਿਖਾਉਂਦਾ ਹਾਂ। ਉਸਨੇ ਬੈਠ ਕੇ, ਪਹਿਲਾਂ ਉਹ ਅੱਗੇ ਬੋਲਿਆ ਫਿਰ ਉਹ ਤਿੰਨ ਪਿੱਛੇ ਬੋਲੇ। ਇਕ ਦਫਾ, ਦੋ ਦਫਾ, ਦੱਸ ਦਫਾ ਚੰਗੀ ਤਰ੍ਹਾਂ ਸਿਖਾ ਕੇ ਜਦੋਂ ਤੁਰਨ ਲੱਗਾ ਤਾਂ ਉਹ ਕਹਿੰਦੇ ਹਨ, ਸਾਨੂੰ ਫਿਰ ਭੁੱਲ ਗਈ। ਸਾਨੂੰ ਉਹੀ ਚੇਤੇ ਆਈ ਜਾਂਦੀ ਹੈ ਜਿਹੜੀ ਅਸੀਂ ਕਰਦੇ ਹਾਂ। ਸਾਨੂੰ ਫਿਰ ਇਕ ਵਾਰੀ ਬੁਲਾ ਕੇ ਦੱਸ ਜਾ। ਉਸਨੇ ਗਿਆਰ੍ਹਵੀਂ ਵਾਰ ਸਿਖਾਈ ਤਾਂ ਕਹਿਣ ਲੱਗੇ ਹੁਣ ਚੇਤੇ ਹੋ ਗਈ ਹੈ।

ਬੇੜੀ 'ਤੇ ਸਵਾਰ ਹੋ ਕੇ ਉਹ ਪਾਦਰੀ ਵਾਪਸ ਆ ਗਿਆ। ਮਨ ਵਿਚ ਆਪਣੀ ਹਉਂ ਸੀ ਕਿ ਜਿਸਨੂੰ ਲੋਕ ਮੰਨਦੇ ਹਨ, ਅੱਜ ਇਹਨਾਂ ਨੂੰ ਮੈਂ ਦੀਕਸ਼ਤ ਕਰਕੇ ਆਇਆ ਹਾਂ, ਇਹਨਾਂ ਨੂੰ ਪ੍ਰਾਰਥਨਾ ਸਿਖਾ ਕੇ ਆਇਆ ਹਾਂ। ਕਹਿੰਦੇ ਹਨ, ਜਦੋਂ ਇਹ ਬੇੜੀ ਉਤੇ ਬੈਠ ਕੇ ਦਰਿਆ ਪਾਰ ਕਰਦਾ ਪਿਆ ਸੀ ਤਾਂ ਅਚਾਨਕ ਪਿਛੋਂ ਆਵਾਜ਼ ਆਈ। ਤਿੰਨੇ ਫ਼ਕੀਰ

ਪਾਣੀ ਦੇ ਉੱਤੇ ਦੌੜਦੇ ਆਉਣ। ਆਵਾਜ਼ ਦੇ ਕੇ ਕਹਿਣ ਲੱਗੇ, ਮਹਾਤਮਾ ਆਗੂ ਇਕ ਮਿੰਟ ਰੁੱਕ ਜਾ, ਸਾਨੂੰ ਫਿਰ ਪ੍ਰਾਰਥਨਾ ਭੁੱਲ ਗਈ ਹੈ, ਇਕ ਵਾਰੀ ਫਿਰ ਸਿਖਾ ਜਾ। ਦੇਖਦਾ ਕੀ ਹੈ ਕਿ ਇਹ ਜਿਹੜੇ ਆਪਣੇ ਆਪ ਨੂੰ ਅਨਪੜ੍ਹ ਕਹਿੰਦੇ ਹਨ, ਪਾਣੀ ਦੇ ਉੱਪਰ ਤੁਰਦੇ ਆਉਂਦੇ ਹਨ। ਤੁਰਦੇ ਤੁਰਦੇ ਬੇੜੀ ਕੋਲ ਆ ਕੇ ਕਹਿਣ ਲੱਗੇ, ਅਸੀਂ ਅਨਪੜ੍ਹ ਹਾਂ, ਸਾਨੂੰ ਸਮਝ ਕੋਈ ਨਹੀਂ, ਫਿਰ ਉਹੀ ਚੇਤੇ ਆਈ ਜਾਂਦਾ ਹੈ। ਕਹਿੰਦੇ ਹਨ ਜਿਹੜਾ ਆਪਣੇ ਆਪ ਨੂੰ ਪ੍ਰੀਤ ਦਾ ਦਾਅਵੇਦਾਰ ਕਹਿੰਦਾ ਸੀ, ਉਸਨੇ ਹੱਥ ਜੋੜ ਕੇ ਕਿਹਾ ਕਿ ਰੱਬ ਦਾ ਵਾਸਤਾ ਜੇ, ਜਿਹੜੀ ਪ੍ਰਾਰਥਨਾ ਤੁਸੀਂ ਕਰਦੇ ਹੋ ਤੁਸੀਂ ਉਹੀ ਕਰੋ ਤੇ ਮੇਰਾ ਖਹਿੜਾ ਛੱਡੋ। ਉਹਨਾਂ ਕਿਹਾ ਖਹਿੜਾ ਨਹੀਂ ਛੱਡਣਾ, ਕਿਉਂਕਿ ਤੂੰ ਤਾਂ ਸਵੀਕਿਰਤੀ ਦਿੰਦਾ ਹੈਂ Saint ਬਣਨ ਦੀ। ਤੇਰੇ ਕੋਲ ਤਾਂ ਸਰਟੀਫਿਕੇਟ ਮਿਲਦੇ ਹਨ ਧਰਮੀ ਬਣਨ ਦੇ। ਸਾਨੂੰ ਸਰਟੀਫਿਕੇਟ ਦੇ, ਸਾਨੂੰ ਸਿਖਾ ਪ੍ਰਾਰਥਨਾ। ਉਸਨੇ ਹੱਥ ਜੋੜੇ ਕਿ ਮੈਨੂੰ ਬਖ਼ਸ਼ ਦਿਉ। ਉਹਨਾਂ ਤਿੰਨਾਂ ਨੇ ਇਕੋ ਗੱਲ ਕਹੀ ਕਿ ਚੇਤੇ ਰੱਖੀਂ ਤੂੰ ਗਿਣਤੀਆਂ ਮਿਣਤੀਆਂ ਵਿਚ ਕੁਝ ਦਿਨਾਂ ਤੋਂ ਬਾਅਦ ਪ੍ਰਾਰਥਨਾ ਕਰਦਾ ਹੈਂ ਤੇ ਅਸੀਂ ਗਿਣਤੀ ਮਿਣਤੀ ਵਿਚ ਨਹੀਂ ਪੈਂਦੇ। ਜੇ ਗਿਣਤੀਆਂ ਵਿਚ ਪੈ ਜਾਵਾਂਗੇ ਤਾਂ ਉਹ ਪ੍ਰੀਤ ਨਹੀਂ, ਸੌਦੇ ਬਣ ਜਾਣਗੇ।

ਪ੍ਰੀਤ ਗਿਣਤੀ ਮਿਣਤੀ ਦਾ ਸਾਧਨ ਨਹੀਂ। ਜੇ ਪ੍ਰੀਤ ਦੀ ਕਿਤੇ ਹੋਰ ਮਿਸਾਲ ਦੇਖਣੀ ਹੈ ਤਾਂ ਚੋਜੀ ਪ੍ਰੀਤਮ ਕਲਗੀ ਵਾਲੇ ਦੇ ਇਹ ਬਚਨ-

ਮ੍ਰਿਤ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣ।

ਉਲ੍ਹਾਮਾ ਕੋਈ ਨਹੀਂ, ਸ਼ਿਕਵਾ ਕੋਈ ਨਹੀਂ, ਅੰਦਰ ਦੀ ਪੀੜਾ ਨੂੰ ਅੰਦਰ ਪੀਹ ਕੇ ਅੰਮ੍ਰਿਤ ਰੂਪ ਵਿਚ ਤੇ ਆਪਣੇ ਪਿਆਰੇ ਮਿੱਤਰ ਦਾ ਸ਼ੁਕਰ ਪਏ ਕਰਦੇ ਹਨ, ਕਿਉਂਕਿ ਪ੍ਰੀਤ ਕਰਨ ਵਾਲਾ ਕਦੀ ਵੀ ਆਪਣੇ ਪਿਆਰੇ ਨੂੰ ਉਲ੍ਹਾਮੇ ਨਹੀਂ ਦਿੰਦਾ।

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*
*ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥*
*ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਣਾ॥*

ਤੇ ਉਸ ਪਿਆਰੇ ਨੂੰ ਪਿਆਰ ਕਰਕੇ ਕਹਿੰਦਾ ਹਨ-

*ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ॥*

ਧੰਨ ਗੁਰੂ ਅਰਜਨ ਸਾਹਿਬ ਜੀ ਨੇ ਅੱਜ ਦੇ ਅੰਮ੍ਰਿਤ ਬਚਨਾਂ ਵਿਚ ਰਹਾਉ ਦੀ ਤੁੱਕ ਵਿਚ ਇਹੀ ਕ੍ਰਿਪਾ ਕੀਤੀ ਹੈ। ਕਹਿੰਦੇ ਹਨ-

*ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥*

ਹੇ ਮੇਰੇ ਭਰਾ ! ਜੇ ਮਿੱਤਰ ਬਣਾਉਣੇ ਹਨ ਤਾਂ ਉਸਨੂੰ ਮਿੱਤਰ ਬਣਾ, ਉਸ ਪਰੀਪੂਰਨ

ਪ੍ਰਮਾਤਮਾ ਨੂੰ ਮਿੱਤਰ ਬਣਾ। ਕਿਉਂ ?

*ਮਾਇਆ ਮੋਹ ਪਰੀਤਿ ਧ੍ਰਿਗੁ*

ਇਹ ਮਾਇਆ ਦੇ ਮੋਹ, ਸੰਸਾਰ ਦੀ ਪ੍ਰੀਤ ਧਿਰਕਾਰ ਯੋਗ ਹੈ।

*ਸੁਖੀ ਨ ਦੀਸੈ ਕੋਇ॥*

ਇਸ ਪ੍ਰੀਤ ਵਿਚੋਂ ਕਦੀ ਵੀ ਕੋਈ ਸੁੱਖੀ ਨਹੀਂ ਹੋਇਆ। ਜਿਨ੍ਹਾਂ ਨੂੰ ਆਪਾਂ ਮਿੱਤਰ ਕਹਿੰਦੇ ਹਾਂ, ਉਹਨਾਂ ਬਾਰੇ ਗੁਰੂ ਤੇਗ ਬਹਾਦਰ ਜੀ ਨੇ ਇਕ ਬਚਨ ਕਿਹਾ ਹੈ ਕਿ ਜਿਹੜੀ ਮਾਇਆ ਕੀ ਮਿੱਤਰਤਾ ਹੈ ਇਹ-

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ*
*ਕਿਆ ਦਾਰਾ ਕਿਆ ਮੀਤ॥ ੧॥ ਰਹਾਉ॥*

ਜਿਨ੍ਹਾਂ ਨੂੰ ਤੂੰ ਆਪਣਾ ਮਿੱਤਰ ਕਹਿ ਰਿਹਾ ਹੈਂ, ਇਸਤਰੀ ਕਹਿ ਰਿਹਾ ਹੈਂ, ਪੁੱਤਰ ਕਹਿ ਰਿਹਾ ਹੈਂ, ਹੇ ਭਾਈ ! ਧਿਆਨ ਨਾਲ ਚੇਤੇ ਰੱਖ, ਇਹਨਾਂ ਵਿਚੋਂ ਕੋਈ ਵੀ ਤੇਰੀ ਜਿੰਦ ਨੂੰ ਪਿਆਰ ਕਰਨ ਵਾਲਾ ਨਹੀਂ।

*ਮੇਰਉ ਮੇਰਉ ਸਭੈ ਕਹਤ ਹੈ*

ਇਹ ਸਾਰੇ ਕਹਿੰਦੇ ਹਨ ਮੇਰਾ ਮੇਰਾ ਪਰ ਤਾਂ ਵੀ ਕਹਿੰਦੇ ਹਨ-

*ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥ ੧॥*
*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥*

(ਅੰਗ ੫੩੬)

ਮੀਤ ਪ੍ਰਮਾਤਮਾ ਨੂੰ ਬਣਾ ਤੇ ਉਸਦੇ ਗੀਤ ਗਾ। ਮਿੱਤਰ ਕੋਲੋਂ ਕਦੀ ਕੁਝ ਨਹੀਂ ਲੁਕਾਇਆ ਜਾਂਦਾ। ਸੰਸਾਰ ਵਿਚ ਵਿਚਰਦਿਆਂ ਕਈ ਵਾਰੀ ਇਨਸਾਨ ਜਨਮ ਦੇਣ ਵਾਲੇ ਮਾਂ-ਬਾਪ ਕੋਲੋਂ ਵੀ ਗੱਲ ਲੁਕਾ ਲਏਗਾ। ਭਰਾਵਾਂ ਤੋਂ ਵੀ ਲੁਕਾ ਲਏਗਾ। ਜੀਵਨ-ਸਾਥੀ ਤੋਂ ਵੀ ਕਈ ਵਾਰੀ ਬੰਦਾ ਸੰਕੋਚ ਜਾਂਦਾ ਹੈ, ਪਰ ਇਕ ਇੰਨਾ ਪਿਆਰਾ ਰਿਸ਼ਤਾ ਹੈ ਜਿੱਥੇ ਬੰਦਾ ਕੁਝ ਵੀ ਨਹੀਂ ਲੁਕਾਉਂਦਾ। ਆਪਣਾ ਅੰਦਰ ਆਪਣੇ ਮਿੱਤਰ ਨਾਲ ਸਾਂਝਾ ਕਰ ਦਿੰਦਾ ਹੈ। ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜੇ ਕਿਸੇ ਨੇ ਮਿੱਤਰਤਾ ਵੀ ਪਾਲਣੀ ਹੈ, ਪਰ ਇਸਨੂੰ ਵਾਸ਼ਨਾ ਵਾਲੀ ਮਿੱਤਰਤਾ ਨਾ ਸਮਝ। ਬਾਬੇ ਫ਼ਰੀਦ ਨੇ ਮਿੱਤਰ ਬਣਾਇਆ ਤੇ ਉਹਨਾਂ ਨੇ ਆਪਣੀ ਰਸਨਾ ਤੋਂ ਇਕ ਬਚਨ ਕਿਹਾ ਹੈ। ਉਹ ਕਹਿੰਦੇ ਹਨ ਕਿ ਜਿਸਨੂੰ ਮਿੱਤਰ

ਕਹੀਏ, ਜੇ ਮਿੱਤਰ ਤੋਂ ਵੀ ਬੰਦਾ ਪਰਦੇ ਪਾਉਂਦਾ ਹੈ ਤਾਂ ਚੇਤੇ ਰੱਖਿਉ, ਉਹ ਮਿੱਤਰ ਨਹੀਂ, ਉਹ ਧੋਖੇਬਾਜ਼ ਹੈ। ਪ੍ਰਮਾਤਮਾ ! ਤੈਨੂੰ ਮਿੱਤਰ ਕਿਹਾ ਹੈ। ਜੇ ਮਿੱਤਰਤਾ ਵਿਚ ਤੇਰੇ ਤੋਂ ਵੀ ਪਰਦੇ ਪਾ ਕੇ ਮੈਂ ਪਾਖੰਡ ਕਰਾਂ ਤਾਂ ਮੇਰਾ ਸਰੀਰ ਇਸ ਤਰ੍ਹਾਂ ਸੜੇ ਜਿਵੇਂ ਅੱਗ ਦੇ ਅੰਗਿਆਰਿਆਂ ਉੱਤੇ ਮੰਜੀਠ ਸੜਦਾ ਹੈ। ਬਾਬਾ ਜੀ ਨੇ ਬਚਨ ਕੀਤਾ ਹੈ-

*ਫਰੀਦਾ ਜੇ ਮੈ ਹੋਦਾ ਵਾਰਿਆ*

ਜੇ ਮੈਂ ਆਪਣੇ ਆਪ ਨੂੰ ਮਿੱਤਰ ਤੋਂ ਲੁਕਾ ਲਵਾਂ।

*ਮਿਤਾ ਆਇੜਿਆਂ॥*

ਮੇਰੇ ਮਿੱਤਰ ਆਉਣ ਤੇ ਮੈਂ ਪਰਦੇ ਪਾਵਾਂ।

*ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥*

(ਅੰਗ ੧੩੭੯)

ਮੇਰਾ ਤਨ ਇਸ ਤਰ੍ਹਾਂ ਸੜੇ ਜਿਵੇਂ ਮੰਜੀਠ ਅੰਗਿਆਰ ਦੇ ਉੱਪਰ ਸੜਦਾ ਹੈ। ਪਿਆਰਿਉ ! ਗੁਰੂ ਇਕ ਅਜਿਹਾ ਮਿੱਤਰ ਹੈ ਜਿਸਦੇ ਨਾਲ ਦਿਲ ਸਾਂਝਾ ਕਰੋਗੇ ਤਾਂ ਦੁੱਖ ਘੱਟੇਗਾ। ਖਿਮਾ ਕਰਿਉ, ਜਿਨ੍ਹਾਂ ਨੂੰ ਆਪਾਂ ਮਿੱਤਰ ਕਹਿੰਦੇ ਹਾਂ, ਉਹ ਮਿੱਤਰ ਪਹਿਲਾਂ ਦੁੱਖ ਨੂੰ ਜ਼ਰੂਰ ਸੁਣਦੇ ਹਨ, ਪਰ ਸੁਣਨ ਤੋਂ ਬਾਅਦ ਲੋਕਾਂ ਵਿਚ ਜਾ ਕੇ ਢੰਡੋਰਾ ਪਿੱਟਣਾ ਸ਼ੁਰੂ ਕਰ ਦਿੰਦੇ ਹਨ। ਗੁਰੂ ਅਰਜਨ ਸਾਹਿਬ ਨੇ ਤਾਂ ਬਾਣੀ ਵਿਚ ਕਿਹਾ ਹੈ ਕਿ

*ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥*

ਉਹ ਮਿੱਤਰ ਬਣਾ-

*ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥*

(ਅੰਗ ੬੭੭)

*ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥*
*ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥*

(ਅੰਗ ੧੩੬੫)

ਸਾਹਿਬ ਕਹਿੰਦੇ ਹਨ, ਉਸ ਪਰੀਪੂਰਨ ਪ੍ਰਮਾਤਮਾ ਨੂੰ ਮਿੱਤਰ ਬਣਾ, ਫਿਰ ਉਸ ਦੀ ਪ੍ਰੀਤ ਟੁੱਟਦੀ ਨਹੀਂ। ਗੁਰਮਤਿ ਅਨੁਸਾਰ ਸਹੀ ਮਿੱਤਰ ਉਹ ਹੈ ਜਿਸਨੂੰ ਮਿਲਕੇ ਗੁਰੂ ਚੇਤੇ ਆਵੇ।

ਭਾਈ ਸਾਹਿਬ ਕਹਿੰਦੇ ਹਨ ਕਿ ਮੂਰਖ ਬੰਦੇ ਨਾਲ ਨਾ ਮਿੱਤਰਤਾ ਪਾਇਉ ਤੇ ਨਾ ਉਸਦੇ ਨਾ ਦੁਸ਼ਮਣੀ ਰੱਖਿਉ। ਕਿਉਂ ਜੀ ? ਕਹਿਣ ਲੱਗੇ ਮੂਰਖ ਬੰਦੇ ਦੀ ਮਿੱਤਰਤਾ ਉਸ ਅੱਗ ਦੇ ਠੰਢੇ ਕੋਲੇ ਦੀ ਤਰ੍ਹਾਂ ਹੈ, ਜਿਹੜਾ ਹੱਥ ਦੀ ਤਲੀ 'ਤੇ ਰੱਖੋਗੇ ਜਾਂ ਫੜਨ ਦਾ ਯਤਨ ਕਰੋਗੇ ਤਾਂ ਕੱਪੜਿਆਂ ਨੂੰ ਕਾਲਾ ਕਰੇਗਾ। ਉਸਦੀ ਮਿੱਤਰਤਾ ਠੰਢੇ ਕੋਲੇ ਦੀ ਤਰ੍ਹਾਂ ਕਾਲਖ

ਛੱਡੇਗੀ ਤੇ ਉਸਦੀ ਦੁਸ਼ਮਣੀ ਬੱਲਦੇ ਹੋਏ ਕੋਲੇ ਦੀ ਤਰ੍ਹਾਂ ਸਾੜ ਕੇ ਰੱਖ ਦੇਵੇਗੀ।

ਕੱਚੇ ਸੱਜਣ ਤਾਂ ਜਿਊਂਦਿਆਂ ਹੀ ਪਿੱਛਾ ਦੇ ਜਾਂਦੇ ਹਨ, ਪਰ ਜਿਹੜੇ ਪੱਕੇ ਹਨ ਪਿਆਰਿਉ, ਤਨ ਦੇ ਛੱਡ ਜਾਣ ਨਾਲ ਵੀ ਉਹ ਕਦੀ ਪਿੱਠ ਨਹੀਂ ਫੇਰਦੇ। ਜਿਹੜੇ ਸੰਸਾਰ ਦੇ ਜੀਵ ਹਨ ਇਹ ਮਿੱਤਰ ਹਨ ਜੀਭ ਦੇ, ਇਹ ਮਿੱਤਰ ਹਨ ਇੰਦਰੀਆਂ ਦੇ, ਸੁੱਖਾਂ ਦੇ, ਇਹ ਮਿੱਤਰ ਹਨ ਕੱਪੜਿਆਂ ਤੇ ਖਾਣ-ਪਾਣ ਦੇ। ਗੁਰੂ ਜੀ ਨੇ ਕਿਹਾ, ਜਿੰਨੀ ਦੇਰ ਤੱਕ ਤੇਰੇ ਘਰੋਂ ਮਿਲੇਗਾ, ਤੇਰੇ ਤੋਂ ਚੰਗਾ ਕੋਈ ਨਹੀਂ। ਗੁਰਮੁਖੋ ! ਜੇ ਦੁਨੀਆਂ ਕਹੇ ਕਿ ਤੁਸੀਂ ਚੰਗੇ ਹੋ ਤਾਂ ਚੰਗੇ ਨਹੀਂ ਹੋ ਜਾਣਾ। ਸਾਰੀ ਦੁਨੀਆਂ ਕਹੇ ਕਿ ਬਦ ਹੋ ਤਾਂ ਕਿਸੇ ਦੇ ਕਹਿਣ ਨਾਲ ਬਦ ਨਹੀਂ ਹੋ ਜਾਣਾ।

ਚਕੋਰ ਦੀ ਚੰਦਰਮਾ ਨਾਲ ਪ੍ਰੀਤ ਹੈ। ਚਕੋਰ ਉਸਨੂੰ ਇਕ ਟਿਕ ਦੇਖਦੀ ਹੈ। ਸੂਰਜ ਚੜ੍ਹਦਾ ਹੈ, ਚਕਵੀ ਤੇ ਚਕਵਾ ਆਪਸ ਵਿਚ ਮਿਲਦੇ ਬੜੀ ਸੁੱਖੀ ਹਨ। ਪਾਣੀ ਦਾ ਤੇ ਕਮਲ ਦੇ ਫੁੱਲ ਦਾ ਪਿਆਰ ਹੈ ਕਿਉਂਕਿ ਪਾਣੀ ਇਕੱਠਾ ਹੋਇਆ ਤੇ ਕਮਲ ਦਾ ਫੁੱਲ ਖਿੜਿਆ। ਕਾਲੀਆਂ ਘਟਾਵਾਂ ਤੇ ਬੱਦਲਾਂ ਨੂੰ ਦੇਖਕੇ ਮੋਰ ਬੋਲਦੇ ਹਨ। ਇਸਤਰੀ ਤੇ ਭਰਤੇ ਦਾ ਆਪਸੀ ਪਿਆਰ ਹੈ। ਮਾਂ ਪੁੱਤਰ ਨੂੰ ਚੇਤੇ ਕਰਦੀ ਹੈ। ਸਾਰੀਆਂ ਗੱਲਾਂ ਕਹਿ ਕੇ ਕਹਿਣ ਲੱਗੇ ਕਿ ਨਹੀਂ, ਇਹ ਰੱਬ ਦੀ ਪ੍ਰੀਤ ਨਹੀਂ ਹੈ। ਕਿਉਂ ਜੀ ? ਕਹਿਣ ਲੱਗੇ ਚਕੋਰ ਸਾਰੀ ਰਾਤ ਚੰਦਰਮਾ ਨੂੰ ਇਕ ਟਿੱਕ ਦੇਖਦੀ ਰਹੀ ਤੇ ਚੰਦਰਮਾ ਨੇ ਕਿਹਾ, ਤੂੰ ਦੇਖੀ ਜਾ। ਸੂਰਜ ਆਇਆ ਤੇ ਮੈਂ ਚਲਿਆ ਹਾਂ ਆਪਣੇ ਟਿਕਾਣੇ 'ਤੇ। ਕਮਲ ਦੇ ਫੁੱਲ ਦੀਆਂ ਪੰਖੜੀਆਂ ਖੇੜੇ ਵਿਚ ਹਨ। ਪਾਣੀ ਦੀਆਂ ਲਹਿਰਾਂ ਦੀਆਂ ਸੱਟਾਂ ਵੀ ਖਾਧੀਆਂ, ਪਰ ਪਾਣੀ ਸੁੱਕ ਗਿਆ। ਕਮਲ ਦੇ ਫੁੱਲ ਦਾ ਖੇੜਾ ਵੀ ਚਲਾ ਗਿਆ ਤੇ ਉਹ ਪ੍ਰੀਤ ਵੀ ਟੁੱਟ ਗਈ।

ਮੋਰ ਤੇ ਪਪੀਹੇ ਬੱਦਲਾਂ ਨੂੰ ਦੇਖਕੇ ਗੀਤ ਗਾਉਂਦੇ ਹਨ। ਪੁੱਛੋ ਮੋਰ ਤੇ ਪਪੀਹੇ ਨੂੰ ਕਿ ਉਸ ਦਿਨ ਕਿੱਥੇ ਗਏ ਸੀ ਜਿਸ ਦਿਨ ਪੋਹ ਦੇ ਮਹੀਨੇ ਵਿਚ ਕੱਕਰ ਪੈਂਦਾ ਸੀ। ਉਦੋਂ ਨਾ ਤੁਸੀਂ ਪੈਲਾਂ ਪਾਈਆਂ ਤੇ ਮਿੱਠੇ ਗੀਤ ਗਾਏ। ਇਸਤਰੀ ਦੀ ਪਤੀ ਨਾਲ ਪ੍ਰੀਤ ਹੈ ਪਰ ਜੀਵਨ ਸਾਥੀ ਹਨ, ਮਰਨ ਸਾਥੀ ਨਹੀਂ। ਜੀਊਂਦੇ ਜੀਅ ਇਕ ਦੂਜੇ ਦੇ ਨੇੜੇ ਹਨ, ਪਰ ਉਹ ਵੀ ਸਰੀਰਕ ਤੌਰ ਤੇ ਹੀ ਨੇੜੇ ਹੁੰਦੇ ਹਨ। ਮਾਂ ਤੇ ਪੁੱਤਰ ਦੀ ਪ੍ਰੀਤ ਵੀ ਥੋੜੀ ਦੇਰ ਹੈ। ਗੁਰੂ ਤੇ ਚੇਲਾ, ਮੁਰਸ਼ਦ ਤੇ ਮੁਰੀਦ, ਉਸਤਾਦ ਤੇ ਸ਼ਿਸ਼ ਇਹਨਾਂ ਦੇ ਅੰਦਰ ਦੀ ਪ੍ਰੀਤ ਸ਼ਬਦ ਦੀ ਹੈ, ਉਹ ਨਾਲ ਨਿੱਭਣ ਵਾਲੀ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ, ਕੋਈ ਵੀ ਸੁੱਖੀ ਨਹੀਂ ਦਿੱਸਦਾ ਪਿਆ।

ਇਕ ਬਚਨ ਉਹਨਾਂ ਨੇ ਕਿਹਾ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਬਾਬਾ ਨਾਨਕ ਜੀ ਕਹਿੰਦੇ ਹਨ-

*ਬਾਲੀ ਰੋਵੈ ਨਾਹਿ ਭਤਾਰੁ ॥*
*ਨਾਨਕ ਦੁਖੀਆ ਸਭੁ ਸੰਸਾਰੁ ॥*

(ਅੰਗ ੯੫੪)

ਕਈ ਬੰਦੇ ਦੁੱਖੀ ਹੁੰਦੇ ਹਨ, ਪਰ ਐਵੇਂ ਫੋਕੀ ਜਿਹੀ ਮੁਸਕਰਾਹਟ ਕਰਕੇ ਉਹ ਸੋਚਦੇ ਹਨ ਕਿ ਲੋਕ ਕਹਿਣ ਅਸੀਂ ਬੜੇ ਖ਼ੁਸ਼ ਹਾਂ। ਬਾਬਾ ਜੀ ਨੇ ਉਦਾਹਰਣ ਦਿੱਤੀ ਹੈ ਕਿ ਇਕ ਅੱਗ ਹੁੰਦੀ ਹੈ ਜੋ ਪ੍ਰਗਟ ਹੋ ਜਾਂਦੀ ਹੈ। ਪੁਰਾਣੇ ਸਮੇਂ ਵਿਚ ਜਦੋਂ ਘਰਾਂ ਵਿਚ ਬੀਬੀਆਂ ਅੱਗ ਬਾਲਦੀਆਂ ਸਨ, ਉਹਨਾਂ ਨੇ ਅੱਗ ਦੇ ਕੁਝ ਭੱਖਦੇ ਹੋਏ ਕੋਲੇ ਉਹਨਾਂ ਨੂੰ ਸੁਆਹ ਵਿਚ ਦੱਬ ਕੇ ਉੱਪਰ ਢੇਰੀ ਬਣਾ ਦੇਣੀ। ਹੁਣ ਜੇ ਬੰਦਾ ਸਿਆਲ ਦੇ ਦਿਨਾਂ ਵਿਚ ਸਵੇਰੇ ਉਸਨੂੰ ਹੱਥ ਲਾਏ ਤਾਂ ਸੁਆਹ ਬਿਲਕੁਲ ਠੰਢੀ ਹੈ। ਕਹਿਣ ਲੱਗੇ ਕਿ ਇਸਦਾ ਮਤਲਬ ਇਹ ਨਹੀਂ ਕਿ ਉਪਰੋਂ ਸੁਆਹ ਠੰਢੀ ਹੈ ਤੇ ਵਿਚ ਅੱਗ ਕੋਈ ਨਹੀਂ। ਦੇਖਣ ਨੂੰ ਠੰਢੀ ਲੱਗਦੀ ਹੈ ਪਰ ਸੁਆਹ ਨੂੰ ਥੋੜਾ ਜਿਹਾ ਹੱਥਾਂ ਨਾਲ ਪਾਸੇ ਕਰ, ਇਸਦੇ ਵਿਚ ਅੱਗ ਦੀਆਂ ਚਿੰਗਿਆੜੀਆਂ ਪਈਆਂ ਹਨ। ਹਵਾ ਲੱਗਣ ਦੀ ਦੇਰ ਹੈ ਕਿ ਇਹੋ ਜਿਹੇ ਭਾਂਬੜ ਨਿਕਲਣਗੇ, ਤੂੰ ਦੇਖ ਕੇ ਦੰਗ ਹੋ ਜਾਏਂਗਾ। ਕਹਿਣ ਲੱਗੇ ਕਿ ਇਕ ਤਾਂ ਉਹ ਦੁੱਖੀ ਜਿਨ੍ਹਾਂ ਦੀ ਅੱਗ ਪ੍ਰਗਟ ਹੋ ਜਾਂਦੀ ਹੈ। ਇਕ ਸੁਆਹ ਦੀ ਤਰ੍ਹਾਂ ਬਾਹਰੋਂ ਠੰਢੇ ਹਨ, ਹੱਸਣਗੇ ਪਰ ਪਿਆਰਿਉ ! ਅਸਲ ਵਿਚ ਹਵਾ ਕੋਈ ਨਹੀਂ ਲੱਗੀ। ਥੋੜੀ ਜਿਹੀ ਹਵਾ ਲੱਗ ਜਾਏ, ਘੜੀ ਕੁ ਬਹਿ ਕੇ ਕਹਿ ਦਿਉ ਕਿ ਮੇਰਾ ਨਿਆਣਾ ਦੁੱਖੀ ਹੈ, ਫਿਰ ਕਹਿਣਗੇ ਮੈਂ ਵੀ ਦੁੱਖੀ, ਮੇਰਾ ਪੁੱਤ ਵੀ ਦੁੱਖੀ, ਮੇਰਾ ਬਾਪ ਵੀ ਦੁੱਖੀ। ਕਹਿਣ ਲੱਗੇ ਇਕ ਅੱਗ ਉਹ ਜਿਹੜੀ ਪਤਾ ਨਹੀਂ ਲੱਗਦੀ, ਪਰ ਬੱਲਦੀ ਪਈ ਹੈ।

ਗੁਰੂ ਅਰਜਨ ਸਾਹਿਬ ਆਪਣਾ ਅਨੁਭਵ ਕਹਿ ਰਹੇ ਹਨ-

*ਪ੍ਰੀਤਿ ਲਗੀ ਤਿਸੁ ਸਚ ਸਿਉ*

ਕਹਿੰਦੇ ਹਨ ਸਾਡੀ ਪ੍ਰੀਤ ਉਸ ਸੱਚੇ ਪ੍ਰਮਾਤਮਾ ਨਾਲ ਲੱਗ ਗਈ ਹੈ।

*ਮਰੈ ਨ ਆਵੈ ਜਾਇ ॥*

ਆਪਾਂ ਤਾਂ ਉਸਨੂੰ ਪਿਆਰ ਕਰਦੇ ਹਾਂ ਜਿਹੜਾ ਨਾ ਜੰਮਦਾ ਹੈ ਤੇ ਨਾ ਮਰਦਾ ਹੈ। ਦੂਜੇ ਨੂੰ ਪਿਆਰ ਕਰਕੇ ਜਿਸ ਦਿਨ ਜੰਮਦਾ ਹੈ ਉਸ ਦਿਨ ਭੰਗੜੇ ਪਾਉਂਦੇ ਹਾਂ ਤੇ ਜਿਸ ਦਿਨ ਮਰਦਾ ਹੈ ਉਸ ਦਿਨ ਰੋਂਦੇ ਹਾਂ। ਇਸ ਲਈ ਪਿਆਰ ਹੀ ਉਸ ਨੂੰ ਕਰੋ ਜਿਹੜਾ ਨਾ ਜੰਮੇ ਨਾ ਮਰੇ।

*ਨਾ ਵੇਛੋੜਿਆ ਵਿਛੁੜੈ*

ਉਸਦੀ ਪ੍ਰੀਤ ਅਜਿਹੀ ਹੈ, ਜੇ ਕੋਈ ਕਹੇ ਕਿ ਤੇਰਾ ਵਿਛੋੜਾ ਪੈ ਜਾਏ, ਕਹਿਣ ਲੱਗੇ

ਵਿਛੋੜੇ ਵੀ ਨਹੀਂ ਪੈਂਦੇ।

*ਸਭ ਮਹਿ ਰਹਿਆ ਸਮਾਇ॥*

ਜਿਹੜਾ ਸਾਰਿਆਂ ਵਿਚ ਆਪ ਸਮਾਇਆ ਹੈ।

*ਦੀਨ ਦਰਦ ਦੂਖ ਭੰਜਨਾ*

ਗਰੀਬਾਂ ਦੇ ਦੁੱਖ ਦੂਰ ਕਰਨ ਵਾਲਾ ਹੈ।

*ਸੇਵਕ ਕੈ ਸਤ ਭਾਇ॥*

ਆਪਣੇ ਸੇਵਕਾਂ ਨੂੰ ਸਦਭਾਵਨਾ ਨਾਲ ਪਿਆਰ ਕਰਨਾ ਵਾਲਾ ਹੈ।

*ਅਚਰਜ ਰੂਪੁ ਨਿਰੰਜਨੋ*

ਜਿਸਦਾ ਰੂਪ ਅਸਚਰਜ ਹੈ, ਜਿਹੜਾ ਮਾਇਆ ਦੀ ਕਾਲਖ ਤੋਂ ਰਹਿਤ ਹੈ।

*ਗੁਰਿ ਮੇਲਾਇਆ ਮਾਇ॥ ੧॥*

ਹੇ ਮਾਂ! ਇਹੋ ਜਿਹਾ ਮਿੱਤਰ ਮੈਨੂੰ ਗੁਰੂ ਨੇ ਮਿਲਾ ਦਿੱਤਾ। ਇੰਨੀਆਂ ਕੁ ਬੇਨਤੀਆਂ ਸਵੀਕਾਰ ਕਰਨੀਆਂ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸ਼ੇਖ ਫ਼ਰੀਦ ਜੀ

# ਦਿਲਹੁ ਮੁਹਬਤਿ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਫ਼ਰੀਦ ਜੀ ਦੇ ਬਚਨ ਹਨ-

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ ੧॥*

(ਅੰਗ ੪੮੮)

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਰੱਬ ਦੇ ਦਰਸ਼ਨਾਂ ਦੀ ਪਿਆਸ ਜੋ ਹਿਰਦੇ ਵਿਚ ਲੈ ਕੇ ਬੈਠਾ ਹੈ, ਉਸਦੇ ਅੰਦਰ ਦੀ ਬੇਹਬਲਤਾ ਨੂੰ ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਦਰਜ ਕੀਤਾ ਹੈ।

ਪਿਆਸ ਦੀ ਤੁਲਨਾ ਦੁਨੀਆਂ ਦੇ ਕਿਸੇ ਪਦਾਰਥ ਨਾਲ ਨਹੀਂ ਕੀਤੀ ਜਾ ਸਕਦੀ। ਸੰਸਾਰਕ ਤੌਰ 'ਤੇ ਕਿਸੇ ਆਦਮੀ ਨੂੰ ਪਾਣੀ ਦੀ ਪਿਆਸ ਲੱਗੀ ਹੋਵੇ ਤਾਂ ਪਿਆਸ ਨਾਲ ਵਿਆਕੁਲ ਹੋਏ ਇਨਸਾਨ ਦੇ ਸਾਹਮਣੇ ਕੋਈ ਸੋਨੇ ਦਾ ਢੇਰ ਲਗਾ ਦੇਵੇ, ਕੋਈ ਚਾਂਦੀ ਦਾ ਢੇਰ ਲਗਾ ਦੇਵੇ, ਜਿਸਦੇ ਅੰਦਰ ਪਾਣੀ ਦੀ ਪਿਆਸ ਹੈ, ਕੀ ਸੋਨਾ ਖਾਣ ਦੇ ਨਾਲ ਉਸਦੇ ਸਰੀਰ ਵਿਚੋਂ ਇਹ ਪਿਆਸ ਬੁੱਝ ਸਕਦੀ ਹੈ ? ਕੀ ਚਾਂਦੀ ਦੇ ਗਹਿਣੇ ਪਾਉਣ ਨਾਲ ਉਸਦੇ ਅੰਦਰ ਦੀ ਪਿਆਸ ਬੁੱਝ ਸਕਦੀ ਹੈ ? ਜਿਸ ਤਰ੍ਹਾਂ ਮਨੁੱਖ ਨੂੰ ਪਾਣੀ ਦੀ ਪਿਆਸ ਲੱਗੇ ਤੇ ਉਹ ਆਪਣਾ ਸਭ ਕੁਝ ਵਾਰ ਕੇ ਯਤਨ ਕਰਦਾ ਹੈ ਕਿ ਮੈਨੂੰ ਕਿਤੋਂ ਘੁੱਟ ਪਾਣੀ ਮਿਲ ਜਾਏ, ਪਾਣੀ ਤੋਂ ਬਿਨਾਂ ਮੇਰਾ ਗੁਜ਼ਾਰਾ ਨਹੀਂ। ਸੱਚ ਜਾਣੋ, ਇਸੇ ਤਰ੍ਹਾਂ ਜਿਸਦੇ ਅੰਦਰ ਦਰਸ਼ਨਾਂ ਦੀ ਪਿਆਸ ਪੈਦਾ ਹੋ ਜਾਏ, ਦੁਨੀਆਂ ਦੇ ਐਸ਼ੋ ਆਰਾਮ ਦੇ ਉਸਦੇ ਸਾਹਮਣੇ ਅੰਬਾਰ ਲਗਾ ਦਿੱਤੇ ਜਾਣ, ਜਿਸ ਦੇ ਅੰਦਰ ਰੱਬ ਨੂੰ ਮਿਲਣ ਦੀ ਪਿਆਸ ਹੈ, ਉਸਦੀ ਪਿਆਸ ਕੇਵਲ ਮਿਲਾਪ ਨਾਲ ਹੀ ਬੁੱਝ ਸਕਦੀ ਹੈ, ਦੁਨੀਆਂ ਦਾ ਕੋਈ ਪਦਾਰਥ ਉਸਦੇ ਅੰਦਰ ਦੀ ਪਿਆਸ ਨੂੰ ਬੁੱਝਾ ਨਹੀਂ ਸਕਦਾ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ। ਉਹਨਾਂ ਨੇ ਸੁਖਮਨੀ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਇਕ ਪਦੇ

ਦੇ ਵਿਚ ਦਰਸ਼ਨਾਂ ਦੀ ਪਿਆਸ ਲੈ ਕੇ ਜੋ ਜਗਿਆਸੂ ਬੈਠਾ ਹੈ, ਉਸ ਤੋਂ ਕਿੰਨੇ ਕੁ ਬਲਿਹਾਰ ਜਾਂਦੇ ਹਨ ਤੇ ਸੰਸਾਰ ਦੇ ਪਦਾਰਥਾਂ ਤੇ ਦੁੱਖਾਂ ਦੀ ਨਵਿਰਤੀ ਲਈ ਜੋ ਬੇਨਤੀ ਕਰਦਾ ਹੈ ਉਸਨੂੰ ਸਤਿਗੁਰੂ ਅੰਮ੍ਰਿਤ ਬਾਣੀ ਵਿਚ ਕੀ ਸੇਧ ਦਿੰਦੇ ਹਨ ? ਹਜ਼ੂਰ ਦੇ ਸਾਹਮਣੇ ਚਾਰ ਤਰ੍ਹਾਂ ਦੇ ਜਗਿਆਸੂ ਆਏ ਹਨ। ਪਹਿਲਾ ਜਗਿਆਸੂ ਆਇਆ ਹੈ ਤੇ ਉਸਨੇ ਆ ਕੇ ਬੇਨਤੀ ਕੀਤੀ ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ, ਮੈਨੂੰ ਧਰਮ, ਅਰਥ, ਕਾਮ ਅਤੇ ਮੋਕਸ਼ ਦੀ ਦਾਤ ਚਾਹੀਦੀ ਹੈ। ਚਾਰ ਪਦਾਰਥਾਂ ਦੀ ਤਾਂਘ ਲੈ ਕੇ ਆਇਆ। ਸਾਹਿਬ ਨੇ ਉਸ ਵੇਲੇ ਕਹਿ ਦਿੱਤਾ ਕਿ ਜੇ ਤੂੰ ਚਾਰ ਪਦਾਰਥ ਚਾਹੁੰਦਾ ਹੈਂ ਤੇ ਰੱਬ ਦੇ ਪਿਆਰੇ ਸਾਧ ਜਨਾਂ ਦੀ ਸੇਵਾ ਕਰਿਆ ਕਰ, ਸੰਗਤ ਦੀ ਸੇਵਾ ਕਰ, ਤੈਨੂੰ ਉਹ ਚਾਰ ਪਦਾਰਥ ਜ਼ਰੂਰ ਮਿਲਣਗੇ।

ਦੂਜਾ ਆਇਆ, ਉਸਨੇ ਪਦਾਰਥ ਨਹੀਂ ਮੰਗੇ। ਉਹ ਕਹਿੰਦਾ ਹੈ ਮਾਲਕ ! ਕ੍ਰਿਪਾ ਕਰੋ ਕਿ ਮੇਰੇ ਤਨ ਨੂੰ ਰੋਗ ਲੱਗ ਗਿਆ ਹੈ, ਇਸ ਦੁੱਖ ਦਾ ਛੁਟਕਾਰਾ ਕਿਵੇਂ ਹੋਵੇਗਾ ? ਕਹਿਣ ਲੱਗੇ ਤੂੰ ਸੰਗਤ ਵਿਚ ਬੈਠ ਕੇ ਹਰੀ ਦੇ ਗੁਣ ਗਾ, ਪ੍ਰਮਾਤਮਾ ਦੀ ਕੀਰਤੀ ਕਰ ਤੇ ਤੇਰੇ ਇਹ ਦੁੱਖ ਆਪਣੇ ਆਪ ਕੱਟੇ ਜਾਣਗੇ।

ਤੀਸਰਾ ਜਗਿਆਸੂ ਆਇਆ। ਉਸਨੇ ਆ ਕੇ ਕਿਹਾ ਮਾਲਕ ! ਇਸ ਸਮਾਜ ਵਿਚ ਜੀਊਣ ਵਾਸਤੇ ਮੈਨੂੰ ਇੱਜ਼ਤ, ਸ਼ੋਭਾ ਤੇ ਵਡਿਆਈ ਚਾਹੀਦੀ ਹੈ। ਹਜ਼ੂਰ ਕਹਿਣ ਲੱਗੇ ਕਿ ਤੂੰ ਇਕ ਕੰਮ ਕਰ, ਸੰਗਤ ਵਿਚ ਬੈਠ ਕੇ ਅਭਿਆਸ ਕਰ ਕਿ ਅੰਦਰ ਦੀ ਹਉਮੈ ਤੋਂ ਤੇਰਾ ਖਹਿੜਾ ਛੁੱਟ ਜਾਏ। ਜੇ ਹਉਮੈ ਨੂੰ ਛੱਡ ਦੇਵੇਂਗਾ ਤਾਂ ਤੈਨੂੰ ਸੱਚੀ ਸ਼ੋਭਾ ਮਿਲ ਜਾਏਗੀ।

ਚੌਥਾ ਆਇਆ, ਕਹਿਣ ਲੱਗਾ, ਜਨਮ ਤੇ ਮਰਨ ਦੇ ਦੁੱਖ ਤੋਂ ਬਚਾ ਦਿਉ। ਕਹਿਣ ਲੱਗੇ ਸਾਧ ਜਨਾਂ ਦੀ ਸ਼ਰਨ ਵਿਚ ਪੈ ਜਾ, ਜਨਮ ਮਰਨ ਦਾ ਦੁੱਖ ਕੱਟਿਆ ਜਾਏਗਾ। ਪੰਜਵਾਂ ਜਗਿਆਸੂ ਆਇਆ। ਕਹਿਣ ਲੱਗੇ, ਦੱਸ ਤੇਰੀ ਮੰਗ ਕੀ ਹੈ ? ਉਸਨੇ ਇਕੋ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਦਰਸ਼ਨਾਂ ਦੀ ਪਿਆਸ ਲੈ ਕੇ ਆਇਆ ਹਾਂ, ਦੀਦਾਰ ਦੀ ਦਾਤ ਮੇਰੀ ਝੋਲੀ ਵਿਚ ਪਾ ਦੇ ਤੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਆ ਵਡਭਾਗੀ। ਆ ਮੈਂ ਤੇਰੀ ਪ੍ਰਕਰਮਾ ਕਰਾਂ, ਤੇਰੇ ਤੋਂ ਕੁਰਬਾਨ ਜਾਵਾਂ, ਜਿਹੜਾ ਘੱਟੋ ਘੱਟ ਰੱਬ ਨੂੰ ਮਿਲਣ ਦੀ ਤੜਪ ਲੈ ਕੇ ਆਇਆ ਹੈ। ਹਜ਼ੂਰ ਨੇ ਬਾਣੀ ਵਿਚ ਫੁਰਮਾਇਆ ਕਿ-

*ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥*

(ਅੰਗ ੨੬੬)

ਪੰਜਵਾਂ ਜਗਿਆਸੂ ਸਿਖਰ ਦਾ ਹੈ ਜਿਸਦੇ ਅੰਦਰ ਇਸ਼ਕ ਹੈ, ਜਿਸਦੇ ਅੰਦਰ ਦੀਦਾਰ ਦੀ ਤਾਂਘ ਹੈ।

*ਜੇ ਕੋ ਆਪੁਨਾ ਦੂਖੁ ਮਿਟਾਵੈ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ॥*
*ਜੇ ਕੋ ਅਪੁਨੀ ਸੋਭਾ ਲੋਰੈ॥ ਸਾਧਸੰਗਿ ਇਹ ਹਉਮੈ ਛੋਰੈ॥*

*ਜੋ ਕੋ ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ ਸਰਨੀ ਪਰੈ॥*

ਹੁਣ ਪੰਜਵਾਂ ਜਦੋਂ ਆਇਆ ਤਾਂ ਸਾਹਿਬ ਕਹਿੰਦੇ ਹਨ-

*ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥*

ਜਿਸ ਮਨੁੱਖ ਦੇ ਹਿਰਦੇ ਵਿਚ ਕੇਵਲ ਪ੍ਰਭੂ ਦੇ ਦਰਸ਼ਨਾਂ ਦੀ ਪਿਆਸ ਹੈ,

*ਨਾਨਕ ਤਾ ਕੈ ਬਲਿ ਬਲਿ ਜਾਸਾ॥*

(ਅੰਗ ੨੯੬)

ਬਲਿ ਬਲਿ ਦਾ ਅਰਥ ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ, ਜਿਹੜਾ ਪ੍ਰਮਾਤਮਾ ਦੇ ਦਰਸ਼ਨਾਂ ਦੀ ਪਿਆਸ ਲੈ ਕੇ ਤੁਰਿਆ ਹੈ।

ਬਾਬਾ ਫ਼ਰੀਦ ਸਾਹਿਬ ਕਹਿ ਰਹੇ ਹਨ ਕਿ ਜਿਸਦੇ ਅੰਦਰ ਦੀਦਾਰ ਲਈ ਤਾਂਘ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚੋਂ ਦੇਖੋ ਇਸ਼ਕ ਕਰਨ ਵਾਲੇ ਕਿੰਨੀ-ਕੁ ਭਾਵਨਾ ਨਾਲ ਅਰਦਾਸ ਕਰਦੇ ਹਨ। ਹਜ਼ੂਰ ਦੇ ਮਾਰੂ ਡਖਣੇ ਵਿਚ ਅਸੀਂ ਪਹਿਲਾ ਬਚਨ ਪੜ੍ਹਦੇ ਹਾਂ-

*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥*

ਚਾਉ ਦਾ ਅੱਖਰੀ ਅਰਥ ਹੁੰਦਾ ਹੈ ਬੋਲਣਾ। ਇਥੇ ਚਾਉ ਹੈ। ਤੂੰ ਬੋਲ ਤਾਂ ਸਹੀ ਮੇਰੇ ਸੱਜਣ। ਹੇ ਮੇਰੇ ਪਿਆਰੇ ਸੱਜਣ ! ਤੂੰ ਇਕ ਵਾਰੀ ਮੇਰੇ ਨਾਲ ਬੋਲ। ਜੇ ਇਕ ਵਾਰੀ ਤੂੰ ਬੋਲੇਂ ਤਾਂ ਮੈਂ ਆਪਣਾ ਸਿਰ ਉਤਾਰ ਕੇ ਤੇਰੇ ਚਰਨਾਂ ਵਿਚ ਭੇਟ ਕਰ ਦੇਵਾਂ, ਕਿਉਂਕਿ ਮੈਂ ਤੇਰੇ ਦਰਸ਼ਨਾਂ ਕਰਨ ਆਇਆ ਹਾਂ।

*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥*

(ਅੰਗ ੧੦੯੪)

ਮੇਰੀਆਂ ਦੋਨੋਂ ਅੱਖਾਂ ਤਰਸਦੀਆਂ ਪਈਆਂ ਹਨ ਕਿ ਕਦੋਂ ਉਹ ਸੁਭਾਗ ਘੜੀ ਆਵੇ ਜਦੋਂ ਮੈਂ ਇਹਨਾਂ ਦੀਦਿਆਂ ਨਾਲ ਤੇਰੇ ਦੀਦਾਰ ਕਰ ਸਕਾਂ। ਪੁੱਛਿਆ ਜੇ ਕਿ ਪਿਆਰਾ ਆ ਜਾਏ ਤਾਂ ਫਿਰ ਉਸਦੇ ਵਾਸਤੇ ਸੇਜ ਕਿਹੜੀ ਵਿਛਾਏਂਗਾ ? ਪਿਆਰਿਉ ! ਇਕ ਟਿਕਾਣਾ ਬਣਾਉਂਦੇ ਹਾਂ ਅਸੀਂ ਬਾਹਰ ਦਾ। ਕੋਈ ਸੱਜਣ ਆਵੇ, ਅਸੀਂ ਉਸਦੇ ਲਈ ਪਲੰਘ ਤਿਆਰ ਕਰਾਂਗੇ। ਉਸਦੇ ਰਹਿਣ ਦਾ ਪ੍ਰਬੰਧ ਕਰਾਂਗੇ। ਗੁਰੂ ਸਾਹਿਬ ਨੂੰ ਅਸੀਂ ਆਪਣੇ ਘਰ ਲੈ ਕੇ ਜਾਂਦੇ ਹਾਂ ਬਾਹਰ ਮੁਖੀ। ਪਹਿਲਾਂ ਚੰਦੋਆ ਲਾਉਂਦੇ ਹਾਂ। ਉਸ ਤੋਂ ਬਾਅਦ ਥੱਲੇ ਵਿਛਾਈ ਕਰਦੇ ਹਾਂ। ਯਤਨ ਕਰਦੇ ਹਾਂ ਕਿ ਉਸ ਕਮਰੇ ਦੀ ਪੂਰੀ ਸਫਾਈ ਹੋਵੇ, ਜਿਸ ਕਮਰੇ ਵਿਚ ਮੇਰੇ ਗੁਰੂ ਦਾ ਪ੍ਰਕਾਸ਼ ਹੋਣਾ ਹੈ। ਇਕ ਪ੍ਰਕਾਸ਼ ਹੁੰਦਾ ਹੈ ਬਾਹਰ ਦਾ ਤੇ ਇਕ ਚਰਨ ਪੈਂਦੇ ਹਨ ਪ੍ਰਮਾਤਮਾ ਦੇ ਇਸ ਸਰੀਰ ਘਰ ਦੇ ਵਿਚ। ਪੁੱਛਿਆ ਜਦੋਂ ਹਿਰਦੇ ਘਰ ਵਿਚ ਸੱਜਣ ਆਇਆ ਤਾਂ ਉਦੋਂ ਸੇਜ ਕਿਹੋ ਜਿਹੀ ਵਿਛਾਉਗੇ ?

ਗੁਰੂ ਅਰਜਨ ਸਾਹਿਬ ਕਹਿਣ ਲੱਗੇ, ਸੱਜਣਾ ! ਇਕ ਵਾਰੀ ਤੂੰ ਮੇਰੇ ਘਰ ਵਿਚ ਫੇਰਾ ਪਾ ਤਾਂ ਸਈ। ਜੇ ਤੂੰ ਆ ਜਾਏਂ, ਤੇਰੇ ਆਉਣ ਨਾਲ ਬਹਾਰਾਂ ਆ ਜਾਣ। ਜੇ ਤੂੰ ਨਾ ਆਵੇਂ, ਸੱਚ ਜਾਣੀ, ਇਹ ਮਹਿਲ ਵੀ ਵੀਰਾਨ ਪਏ ਲੱਗਦੇ ਹਨ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਜੇ ਤੂ ਵਤਹਿ ਅੰਙਣੇ*

ਅੰਙਣੇ ਦਾ ਅੱਖਰੀ ਅਰਥ ਹੈ ਆਂਗਨ। ਆਂਗਨ ਦਾ ਅਰਥ ਕਰਾਂਗੇ ਹਿਰਦਾ ਘਰ।

*ਹਰਿ ਧਰਤ ਸੁਹਾਵੀ ਹੋਇ॥*

ਸਾਰਾ ਘਰ ਤੇਰਾ ਸੋਭਾ ਵਾਲਾ ਬਣ ਜਾਵੇਗਾ

*ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥*

(ਅੰਗ ੧੦੯੫)

ਜੇ ਤੂੰ ਘਰ ਨਾ ਆਇਆ, ਇਕ ਤੇਰੇ ਤੋਂ ਬਿਨਾਂ ਮੇਰੀ ਕਿਸੇ ਨੇ ਬਾਤ ਨਹੀਂ ਪੁੱਛਣੀ। ਪੁੱਛਿਆ ਕਿ ਸੇਜ ਕਿਹੋ ਜਿਹੀ ਹੈ ? ਧੰਨ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਪਿਆਰਿਆ, ਤੂੰ ਆ ਤਾਂ ਸਹੀ, ਮੈਂ ਆਪਣੇ ਜਿਸਮ ਨੂੰ ਸੇਜ ਬਣਾ ਦੇਵਾਂਗਾ। ਇਸਦੇ ਉੱਤੇ ਮੈਂ ਕੋਈ ਕੱਪੜਾ ਨਹੀਂ, ਮੇਰੇ ਤਨ ਵਿਚ ਸਭ ਤੋਂ ਕੋਮਲ ਹਨ ਨੈਨਾਂ ਦੀਆਂ ਪੁੱਤਲੀਆਂ, ਮੈਂ ਆਪਣੀਆਂ ਅੱਖਾਂ ਵੀ ਸੇਜ 'ਤੇ ਵਿਛਾ ਦੇਵਾਂਗਾ, ਤੂੰ ਇਕ ਵਾਰੀ ਮੇਰੇ ਨੈਨਾਂ ਵਿਚ ਆ ਕੇ ਬੈਠ ਤਾਂ ਸਹੀ। ਕ੍ਰਿਪਾਲੂ ਦਾਤਾ ਜੀ ਦੇ ਬਚਨ ਹਨ-

*ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ॥*
*ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾ ਹੂ ਬਾਹਰੇ॥*

(ਅੰਗ ੧੦੯੮)

ਉਸ ਸੁੱਖ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਜਿਹੜਾ ਤੂੰ ਹਿਰਦੇ ਦੀ ਸੇਜ ਉੱਤੇ ਬੈਠ ਕੇ ਮੈਨੂੰ ਦੇਣਾ ਹੈ।

ਭਾਈ ਗੁਰਦਾਸ ਗੁਰੂ ਹਰਿਗੋਬਿੰਦ ਸਾਹਿਬ ਦੀ ਰਸਨਾ ਤੋਂ ਬਚਨ ਕਹਾਉਂਦੇ ਹਨ ਤੇ ਇਹ ਵੀ ਸ਼ੰਕਾ ਮਿਟਾ ਦਿੰਦੇ ਹਨ ਕਿ ਦਸਾਂ ਪਾਤਿਸ਼ਾਹੀਆਂ ਤੋਂ ਬਾਅਦ ਦੇਹਧਾਰੀ ਕੋਈ ਸਿੱਖਾਂ ਵਿਚੋਂ ਗੁਰੂ ਨਹੀਂ। ਉਹ ਪਉੜੀ ਹੈ ਕਿ-

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ॥*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ॥*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ॥*
*ਦਲ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ॥*

(ਵਾਰ ੧, ਪਉੜੀ ੪੮

ਪੰਜ ਪਿਆਲੇ ਕਿਹੜੇ ਹਨ ਤੇ ਪੰਜ ਪੀਰ ਕੀ ਹਨ ? ਪੰਜ ਪਿਆਲੇ ਹਨ ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ ਅਤੇ ਧੰਨ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਪੰਜ ਪੀਰ ਹਨ। ਭਾਈ ਸਾਹਿਬ ਨੇ ਗੁਰੂ ਲਈ ਪੀਰ ਸ਼ਬਦ ਵੀ ਬਾਣੀ ਵਿਚ ਵਰਤਿਆ ਹੈ। ਪੰਜ ਪਿਆਲੇ ਹਨ, ਪੰਜ ਪੀਰ ਹੋਏ ਹਨ ਤੇ ਛਠਮ ਪੀਰ ਜਿਹੜਾ ਆਇਆ ਹੈ, ਇਸਦੇ ਲਈ ਸ਼ਬਦ ਵਰਤਿਆ ਗੁਰ ਭਾਰੀ ਹੈ। ਕਹਿਣ ਲੱਗੇ ਇਸਦਾ ਮਤਲਬ ਇਹ ਨਾ ਕਿਤੇ ਸਮਝ ਜਾਉ ਕਿ ਗੁਰੂ ਹਰਿਗੋਬਿੰਦ ਸਾਹਿਬ ਸ਼ਾਇਦ ਇਹਨਾਂ ਪੰਜ ਗੁਰੂ ਸਹਿਬਾਨਾਂ ਤੋਂ ਵੱਖਰੇ ਹਨ। ਧੰਨ ਗੁਰੂ ਅਰਜਨ ਸਾਹਿਬ ਨੇ ਆਪਣੀ ਕਾਇਆ ਤਬਦੀਲ ਕੀਤੀ ਹੈ ਤੇ ਗੁਰੂ ਅਰਜਨ ਦੇਵ ਗੁਰੂ ਹਰਿਗੋਬਿੰਦ ਸਾਹਿਬ ਦੇ ਰੂਪ ਵਿਚ ਅੱਜ ਤਖ਼ਤ 'ਤੇ ਬਿਰਾਮਾਨ ਹੋ ਗਏ।

ਪਹਿਲਾਂ ਗੁਰੂ ਰਾਮਦਾਸ ਸੋਢੀ ਹਨ, ਗੁਰੂ ਅਰਜਨ ਦੇਵ ਸੋਢੀ ਹਨ। ਸੋਢੀਆਂ ਦੀ ਪੀੜੀ ਚੱਲ ਪਈ ਤੇ ਵਾਰੋ ਵਾਰੀ ਆਪਣੇ ਪਵਿੱਤਰ ਰੂਪ ਸੰਗਤ ਨੂੰ ਦਿਖਾ ਰਹੇ ਹਨ। ਤੇ ਗੁਰੂ ਹਰਿਗੋਬਿੰਦ ਸਾਹਿਬ ਕੀ ਕਰਨਗੇ ? ਕਹਿਣ ਲੱਗੇ ਉਹ ਦੁਸ਼ਮਨਾਂ ਦੇ ਦਲਾਂ ਨੂੰ ਭੰਨਣ ਵਾਲੇ ਸੂਰਮਾ ਗੁਰੂ ਹਨ। ਉਹਨਾਂ ਵਰਗਾ ਯੋਧਾ ਵੀ ਕੋਈ ਨਹੀਂ ਤੇ ਉਹਨਾਂ ਵਰਗਾ ਪਰਉਪਕਾਰੀ ਵੀ ਕੋਈ ਨਹੀਂ।

*ਪੁਛਨਿ ਸਿਖ ਅਰਦਾਸਿ ਕਰਿ*

ਅਸਲੀ ਪ੍ਰਕਰਨ ਪਉੜੀ ਦਾ ਹੈ ਕਿ ਸਿੱਖ ਧਰਮੀ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਖਲੋਤੇ ਹਨ ਤੇ ਅਰਦਾਸ ਕਰਕੇ ਉਹਨਾਂ ਨੇ ਇਕ ਪ੍ਰਸ਼ਨ ਕੀਤਾ ਹੈ। ਉਹ ਪ੍ਰਸ਼ਨ ਕੀ ਹੈ ? ਉਹਨਾਂ ਕਿਹਾ ਹੇ ਸੱਚੇ ਪਾਤਿਸ਼ਾਹ ! ਸਾਡੇ ਇਸ ਸ਼ੰਕੇ ਨੂੰ ਨਵਿਰਤ ਕਰੋ ਕਿ ਛੇ ਪਾਤਸ਼ਾਹੀਆਂ ਦੇ ਦਰਸ਼ਨ ਤਾਂ ਕੀਤੇ ਹਨ, ਅੱਗੇ ਕਿੰਨੇ ਸਰੀਰਾਂ ਵਿਚ ਗੁਰੂ ਜੋਤ ਵੱਧੇਗੀ ?

*ਪੁਛਨਿ ਸਿਖ ਅਰਦਾਸ ਕਰ ਛਿਅ ਮਹਲਾਂ ਤਕਿ ਦਰਸੁ ਨਿਹਾਰੀ॥*
*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ॥*
*ਕਲਿਜੁਗ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ॥*

ਅਖ਼ੀਰਲੀ ਤੁੱਕ ਵਿਚ ਉੱਤਰ ਦਿੰਦੇ ਹਨ-

*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ॥ ੪੮॥*

ਇਸ ਦੇ ਅਰਥ ਇਹ ਨਹੀਂ ਕਿ ਹਰ ਜੁਗ ਦੇ ਵਿਚ ਸਤਿਗੁਰੂ ਅਵਤਾਰ ਬਣ ਕੇ ਆਏਗਾ। ਇਥੇ ਜੁਗ ਦਾ ਅੱਖਰੀ ਅਰਥ ਹੈ ਦੋ। ਕਹਿਣ ਲੱਗੇ ਛੇ ਪਵਿੱਤਰ ਦੇਹਾਂ ਦੇ ਵਿਚ ਜੋਤ ਵਰਤੀ ਹੈ। ਚੇਤੇ ਰੱਖਿਉ, ਛੇਆਂ ਤੋਂ ਬਾਅਦ ਚਾਰ ਪਾਵਨ ਪਵਿੱਤਰ ਮੁਬਾਰਕ ਸਰੀਰ ਹੋਰ ਆਉਣਗੇ, ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਵਰਤੇਗੀ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਗੁਰੂ ਕੀ ਵਡਾਲੀ ਜੂਨ ਦੇ ਮਹੀਨੇ ਸੰਨ 1595 ਵਿਚ ਹੋਇਆ ਹੈ। ਆਪ ਜੀ 1606 ਤੱਕ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਸਾਏ ਵਿਚ ਪਲੇ। ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਲਈ ਅਰਦਾਸ ਵੀ ਬਾਬਾ ਬੁੱਢਾ ਜੀ ਨੇ ਕੀਤੀ। ਉਹਨਾਂ ਦਾ ਨਾਮ ਵੀ ਬਾਬਾ ਬੁੱਢਾ ਸਾਹਿਬ ਨੇ ਰੱਖਿਆ। ਜਿਸ ਦਿਨ ਵਿੱਦਿਆ ਪੜ੍ਹਾਉਣ ਦੀ ਗੱਲ ਚੱਲੀ, ਉਸ ਦਿਨ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਤੇ ਵਿੱਦਿਆ ਦੀ ਤਲੀਮ ਵੀ ਬਾਬਾ ਬੁੱਢਾ ਸਾਹਿਬ ਨੇ ਸ਼ੁਰੂ ਕੀਤੀ। ਜਿਸ ਦਿਨ ਬੀੜ ਸਾਹਿਬ ਤੋਂ ਬਾਬਾ ਬੁੱਢਾ ਜੀ ਨੂੰ ਬੁਲਾਇਆ ਹੈ ਤੇ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਬਾਬਾ ਜੀ, ਆਪ ਜੀ ਬਾਲਕ ਹਰਿਗੋਬਿੰਦ ਨੂੰ ਤਾਲੀਮ ਦੇਣੀ ਹੈ। ਬਾਬਾ ਬੁੱਢਾ ਸਾਹਿਬ ਜੀ ਨੇ ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ ! ਮੈਂ ਤਾਂ ਤੇਰਾ ਹੱਲ ਵਾਹੁਣ ਵਾਲਾ ਸਿੱਖ ਹਾਂ। 98 ਸਾਲ ਦੀ ਉਮਰ ਸੀ ਜਿਸ ਦਿਨ ਇਹ ਮਹਾਂਪੁਰਸ਼ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਗ੍ਰੰਥੀ ਥਾਪੇ ਗਏ। 1506 ਨੂੰ ਬਾਬਾ ਬੁੱਢਾ ਸਾਹਿਬ ਜੀ ਦਾ ਆਗਮਨ ਹੈ। 1518 ਨੂੰ ਧੰਨ ਗੁਰੂ ਨਾਨਕ ਸਾਹਿਬ ਨੂੰ 12 ਸਾਲ ਦੀ ਉਮਰ ਵਿਚ ਮਿਲੇ। ਉਹਨਾਂ ਨੇ ਕਿਹਾ, ਮੈਂ ਤਾਂ ਤੇਰੇ ਘਰ ਦਾ ਸੇਵਕ ਹਾਂ, ਇਹਨਾਂ ਨੂੰ ਤਾਲੀਮ ਦੇਣ ਵਾਸਤੇ ਕੋਈ ਪੰਡਿਤ, ਕੋਈ ਵਿਦਵਾਨ ਲਿਆਏ ਜਾਣ। ਧੰਨ ਗੁਰੂ ਅਰਜਨ ਸਾਹਿਬ ਨੇ ਕਿਹਾ ਸੀ ਬਾਬਾ ਜੀ, ਮੇਰੇ ਬੱਚੇ ਨੂੰ ਉਹ ਤਾਲੀਮ ਦੇ ਦਿਉ ਜਿਹੜੇ ਗੁਣਾਂ ਸਦਕਾ 12 ਸਾਲ ਦੀ ਉਮਰ ਵਿਚ ਗੁਰੂ ਨਾਨਕ ਸਾਹਿਬ ਨੇ ਤੁਹਾਨੂੰ ਬੱਚੇ ਤੋਂ ਬੁੱਢੇ ਦੀ ਪੱਦਵੀ ਦੇ ਦਿੱਤੀ। ਬਸ ਮੇਰੇ ਬੱਚੇ ਨੂੰ ਉਹ ਤਾਲੀਮ ਸਿਖਾ ਦਿਉ, ਜਿਹੜੀ ਬਾਲਕ ਉਮਰ ਵਿਚ ਹੀ ਬਜ਼ੁਰਗੀ ਲੈ ਆਉਂਦੀ ਹੈ। ਬਾਬਾ ਬੁੱਢਾ ਸਾਹਿਬ ਨੇ ਆਪ ਨੂੰ ਤਾਲੀਮ ਦਿੱਤੀ।

ਜਦੋਂ ਦਾਤਾਰ ਜੀ ਨੇ ਸ਼ਹਾਦਤ ਦਾ ਜਾਮ ਪੀਤਾ ਹੈ ਤੇ ਅਕਾਲ ਤਖ਼ਤ ਦੀ ਸਿਰਜਣਾ ਕਰਨ ਵਾਲੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਨਾਲ ਦੋ ਸਿੱਖ ਹੋਰ ਸ਼ਾਮਿਲ ਹੋਏ। ਜਿਹੜਾ ਥੱਲੇ ਅਸੀਂ ਤਖ਼ਤ ਸਾਹਿਬ ਦੇਖਦੇ ਹਾਂ, ਉੱਤੇ ਵਾਲੀ ਇਮਾਰਤ ਨਹੀਂ। ਉਸ ਤਖ਼ਤ ਦੀਆਂ ਇੱਟਾਂ ਅਤੇ ਚੂਨਾ ਗਾਰਾ ਲਗਾਣ ਦੀ ਸੇਵਾ ਕੇਵਲ ਗੁਰੂ ਹਰਿਗੋਬਿੰਦ ਸਾਹਿਬ, ਬਾਬਾ ਬੁੱਢਾ ਜੀ ਤੇ ਤੀਸਰੇ ਭਾਈ ਗੁਰਦਾਸ ਨੇ ਕੀਤੀ, ਕਿਸੇ ਰਾਜ ਮਿਸਤਰੀ ਨੇ ਉਸ ਤਖ਼ਤ ਦੇ ਉੱਪਰ ਇੱਟ ਨਹੀਂ ਲਗਾਈ, ਕਿਸੇ ਨੇ ਚੂਨਾ ਨਹੀਂ ਰੱਖਿਆ। ਉਸਦਾ ਨਾਮ ਅਕਾਲ ਬੁੰਗਾ ਰੱਖਿਆ ਗਿਆ, ਜਿਸਨੂੰ ਅਸੀਂ ਹੁਣ ਅਕਾਲ ਤਖ਼ਤ ਸਾਹਿਬ ਕਹਿੰਦੇ ਹਾਂ। ਜਿਸ ਦਿਨ ਗੁਰੂ ਹਰਿਗੋਬਿੰਦ ਸਾਹਿਬ ਤਖ਼ਤ 'ਤੇ ਬੈਠੇ, ਉਸ ਦਿਨ ਸੁਰ ਸਿੰਘ ਪਿੰਡ ਤੋਂ ਦੋ ਭਰਾ ਆਏ ਹਨ ਨੱਥਾ ਤੇ ਅਬਦੁੱਲਾ। ਇਹ ਪਹਿਲੇ ਢਾਡੀ ਹਨ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਦੇ। ਬਾਬਾ ਬੁੱਢਾ ਸਾਹਿਬ ਨੇ ਅੱਜ ਦੋ ਕਿਰਪਾਨਾਂ ਪਾਈਆਂ ਹਨ ਤੇ ਉਹਨਾਂ ਨੇ ਤਖ਼ਤ 'ਤੇ ਬੈਠਦਿਆਂ ਗੁਰੂ ਹਰਿਗੋਬਿੰਦ ਸਾਹਿਬ ਲਈ ਜਿਹੜੀਆਂ ਵਾਰਾਂ ਲਾਈਆਂ, ਉਹਨਾਂ ਵਿਚੋਂ ਦੋ ਕੁ ਪਉੜੀਆਂ ਮੈਂ ਆਪ ਨਾਲ ਸਾਂਝੀਆਂ ਕਰ ਦੇਵਾਂ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਤਖ਼ਤ 'ਤੇ ਬੈਠੇ ਹਨ। ਉਧਰ ਸੂਰਜ ਦੀਆਂ ਕਿਰਨਾਂ ਧਰਤੀ 'ਤੇ ਪੈਣ ਲੱਗੀਆਂ ਹਨ। ਸੂਰਜ ਦੀਆਂ ਕਿਰਨਾਂ ਵੀ ਗੁਰੂ ਹਰਿਗੋਬਿੰਦ ਸਾਹਿਬ ਦੇ ਨੂਰ ਦੇ ਸਾਹਮਣੇ ਆਪਣੇ ਆਪ ਨੂੰ ਤੁੱਛ ਸਮਝਦੀਆਂ ਹਨ। ਉਹ ਕਹਿਣ ਲੱਗੇ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ! ਅੱਜ ਗੁਰਬਾਣੀ ਜੁਗ ਤੋਂ ਬਾਅਦ ਕੁਰਬਾਨੀ ਜੁਗ ਆਇਆ ਹੈ। ਹੁਣ ਕੁਰਬਾਨੀ ਤੋਂ ਬਾਅਦ ਗੁਰੂ ਨਾਨਕ ਸਾਹਿਬ ਦੇ ਘਰ ਦੇ ਅੰਦਰ ਕਿਰਪਾਨ ਦੇ ਗੁੰਠੇ 'ਤੇ ਹੱਥ ਰੱਖਿਆ ਜਾਣਾ ਹੈ। ਉਹਨਾਂ ਨੇ ਜੱਸ ਗਾਉਂਦਿਆਂ ਕਿਹਾ-

*ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਗ ਦੀ ਇਕ ਰਾਖੀ ਕਰੇ ਵਜ਼ੀਰ ਦੀ।*

ਅਸੀਂ ਆਮ ਤੌਰ 'ਤੇ ਸ਼ਬਦ ਵਰਤਦੇ ਹਾਂ ਮੀਰੀ ਤੇ ਪੀਰੀ ਦੀਆਂ ਕਿਰਪਨਾਂ। ਮੀਰੀ ਤੇ ਪੀਰੀ ਦਾ ਭਾਵ ਕੀ ਹੈ ? ਮੀਰੀ ਦਾ ਅੱਖਰੀ ਅਰਥ ਹੈ ਬਾਦਸ਼ਾਹਤ ਤੇ ਪੀਰੀ ਦਾ ਅਰਥ ਹੈ ਰੂਹਾਨੀਅਤ। ਹੁਣ ਇਕ ਪ੍ਰਸ਼ਨ ਉੱਠੇਗਾ ਕਿ ਮੀਰੀ ਤਾਂ ਵਾਕਿਆ ਹੀ ਤਲਵਾਰ ਨਾਲ ਮਿਲੇਗੀ। ਤੇ ਤਲਵਾਰ ਦਾ ਸੰਬੰਧ ਪੀਰੀ ਦੇ ਨਾਲ ਕੀ ਹੈ ? ਉਥੇ ਬਾਬਾ ਨੱਥਾ ਤੇ ਅਬਦੁੱਲਾ ਕਹਿ ਰਹੇ ਹਨ ਕਿ

*ਦੋ ਤਲਵਾਰਾਂ ਬਧੀਆਂ ਇਕ ਮੀਰੀ ਦੀ ਇਕ ਪੀਰ ਦੀ।*

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪੀਰੀ ਦੀ ਤਲਵਾਰ ਦਾ ਇਹ ਪ੍ਰਤੀਕ ਤਾਂ ਵਰਤਿਆ ਹੈ ਕਿ ਰੂਹਾਨੀਅਤ ਨੂੰ ਕਾਨਾ ਵੀ ਇਕ ਤਲਵਾਰ ਦੀ ਧਾਰ ਉਤੇ ਚੱਲਣਾ ਹੈ। ਸਾਹਿਬ ਨੇ ਬਾਣੀ ਵਿਚ ਕਿਹਾ-

*ਖੰਨਿਅਹੁ ਤਿਖੀ ਵਾਲਹੁ ਨਿਕੀ ਏਤ ਮਾਰਗ ਜਾਣਾ॥*

ਦੋ ਕ੍ਰਿਪਾਨਾਂ ਮੇਰੇ ਕ੍ਰਿਪਾਲੂ ਦਾਤੇ ਨੇ ਪਾਈਆਂ। ਕਹਿਣ ਲੱਗੇ-

*ਇਕ ਅਜ਼ਮਤ ਦੀ ਇਕ ਰਾਗ ਦੀ ਇਕ ਰਾਖੀ ਕਰੇ ਵਜ਼ੀਰ ਦੀ।*
*ਹਿਮਤ ਬਾਹ ਕੋਟ ਦਰ ਦਰਵਾਜ਼ਾ ਬਲਖ ਬਖੀਰ ਦੀ।*
*ਨਾਲ ਸਿਪਾਹੀ ਨੀਲ ਨਰ ਮਾਰ ਦੁਸ਼ਟਾ ਕਰੇ ਤਾਗੀਰ ਦੀ।*

ਅਖ਼ੀਰ 'ਤੇ। ਉਹ ਇਥੇ ਪਉੜੀ ਸੰਪੂਰਨ ਕਰਦੇ ਸਨ-

*ਪਗ ਤੇਰੀ ਕੀ ਜਹਾਂਗੀਰ ਦੀ।*

ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਤਖ਼ਤ ਦੇ ਬਰਾਬਰ, ਉਸਦੇ ਸ਼ਸਤਰਾਂ ਦੇ ਬਰਾਬਰ ਤੇ ਉਸਦੀ ਦਸਤਾਰ ਦੇ ਮੁਕਾਬਲੇ ਹਿੰਦੁਸਤਾਨ ਦੇ ਬਾਦਸ਼ਾਹ ਦੀ ਪੱਗ ਕੀ ਹੈ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਚਾਰ ਜੰਗਾਂ ਲੜੀਆਂ ਤੇ ਚਾਰੋਂ ਜੰਗਾਂ ਵਿਚ ਮੇਰੇ ਕ੍ਰਿਪਾਲੂ ਦਾਤਾ ਜੀ ਦੀ ਜਿੱਤ ਹੋਈ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਕੇਵਲ ਜੰਗਾਂ ਹੀ

ਨਹੀਂ ਜਿੱਤੀਆਂ, ਉਹਨਾਂ ਦੀਆਂ ਜਦੋਂ ਕਿਤੇ ਪਿਆਰ ਦੀਆਂ ਝਲਕੀਆਂ ਦੇਖਦੇ ਹਾਂ, ਤਾਂ ਉਹ ਪਿਆਰ ਦੀਆਂ ਝਲਕੀਆਂ ਇਹੋ ਜਿਹੀਆਂ ਹਨ ਕਿ ਅੰਤਰ ਆਤਮਾ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਵਹਿ ਤੁਰਦੀ ਹੈ। ਕਿਤੇ ਕੋਈ ਪਾਣੀ ਦਾ ਲੋਟਾ ਲੈ ਕੇ ਪੁਕਾਰੀ ਜਾ ਰਿਹਾ ਹੈ, ਕਿਤੇ ਕੋਈ ਘਰ ਬਣਾ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਵਿਚ ਚਰਨ ਪਾਉਣ ਦੀਆਂ ਬੇਨਤੀਆਂ ਪਿਆ ਕਰਦਾ ਹੈ। ਬਾਬਾ ਫ਼ਰੀਦ ਦੇ ਅੰਮ੍ਰਿਤ ਸਲੋਕ ਹਨ ਕਿ-

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*

(ਅੰਗ ੧੩੮੨)

ਜਿਹੜਾ *ਤਲੀਆਂ ਖੂੰਡਹਿ ਕਾਗ* ਜੋ ਸ਼ਬਦ ਹੈ। ਕਾਗ ਦੇ ਅਰਥ ਆਮ ਤੌਰ 'ਤੇ ਚਿੱਤਰਕਾਰ ਨੇ ਇਹੀ ਕੀਤੇ ਹਨ ਕਿ ਬਾਬਾ ਫ਼ਰੀਦ ਜੀ ਦੀ ਤਸਵੀਰ ਬਣਾਈ ਤੇ ਕਾਂ ਉਹਨਾਂ ਦੇ ਮਾਸ ਨੂੰ ਨੋਚਦੇ ਪਏ ਹਨ। ਕਾਂ ਦਾ ਅਰਥ ਉਥੇ ਕੇਵਲ ਇਹ ਨਹੀਂ ਕਿ ਬਾਬਾ ਫ਼ਰੀਦ ਜੀ ਦੀਆਂ ਤਲੀਆਂ ਦਾ ਮਾਸ ਕਾਂ ਚੂੰਡ ਚੂੰਡ ਕੇ ਖਾਂਦਾ ਹੈ। ਕਾਂ ਦਾ ਅਰਥ ਮਨ ਵੀ ਹੈ, ਕਾਂ ਦਾ ਅਰਥ ਬੁਢੇਪਾ ਵੀ ਹੈ ਤੇ ਕਾਂ ਦਾ ਅਰਥ ਕਾਲ, ਸਮਾਂ ਵੀ ਕੀਤਾ ਹੈ। ਜਦੋਂ ਅਸੀਂ ਬਾਬਾ ਕਬੀਰ ਜੀ ਦਾ ਬਚਨ ਪੜ੍ਹਦੇ ਹਾਂ-

*ਉਡਹੁ ਨ ਕਾਗਾ ਕਾਰੇ॥ ਬੇਗ ਮਿਲੀਜੈ ਅਪੁਨੇ ਰਾਮ ਪਿਆਰੇ॥*

(ਅੰਗ ੩੩੮)

ਉਥੇ ਅਰਥ ਹੈ ਕਿ ਕਾਂ ਵਿਚ ਟਿਕਾਅ ਨਹੀਂ। ਕਹਿਣ ਲੱਗੇ ਹੇ ਕਾਲੇ ਕਾਵਾਂ, ਜੇ ਤੂੰ ਉੱਡਣਾ ਹੀ ਹੈ ਤਾਂ ਉਸ ਪਾਸੇ ਨੂੰ ਉੱਡ ਜਿੱਧਰ ਮੇਰੇ ਪਿਆਰੇ ਦੇ ਆਉਣ ਦੀ ਖ਼ਬਰ ਹੈ। ਭਾਈ ਵੀਰ ਸਿੰਘ ਜੀ ਨੇ ਇਸਦੇ ਅਰਥ ਕੀਤੇ ਹਨ ਕਿ ਸਰੀਰ ਇਹੋ ਜਿਹਾ ਬਣ ਗਿਆ ਹੈ। ਬੁਢੇਪੇ ਕਰਕੇ ਤਨ ਸੁੱਕ ਗਿਆ ਹੈ। ਬੁਢੇਪੇ ਦੇ ਨਾਲ ਵਾਸ਼ਨਾ ਕਦੀ ਬੁੱਢੀ ਨਹੀਂ ਹੋਈ। ਚੇਤੇ ਰੱਖਿਉ, ਬੁਢੇਪੇ ਵਿਚ ਵਾਸ਼ਨਾ ਕਦੀ ਕਮਜ਼ੋਰ ਨਹੀਂ ਪੈਂਦੀ, ਤਨ ਦਾ ਬੁਢੇਪਾ ਭਾਵੇਂ ਆ ਜਾਏ ਪਰ ਅੰਦਰ ਦੀ ਸਿੱਕ ਕਦੀ ਕਮਜ਼ੋਰ ਨਹੀਂ ਪੈਂਦੀ। ਪਿੰਜਰ ਬਣ ਗਿਆ ਹੈ, ਹੱਡੀਆਂ ਦਿੱਸਦੀਆਂ ਹਨ। ਕਾਗਾ ਦਾ ਅਰਥ ਸਮਾਂ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਸਮੇਂ ਦੇ ਕਾਂ ਨੇ ਮੇਰੇ ਤਨ ਦੇ ਜਿਸਮ ਨੂੰ ਨੋਚ ਦਿੱਤਾ ਹੈ ਤੇ ਬਿਲਕੁਲ ਪਿੰਜਰ ਬਣ ਗਿਆ ਹੈ।

*ਅਜੈ ਸੁ ਰਬੁ ਨਾ ਬਾਹੁੜਿਓ ਦੇਖੁ ਬੰਦੇ ਕੇ ਭਾਗ॥*

(ਅੰਗ ੧੩੮੨)

ਅੱਜ ਤੱਕ ਪਿਆਰਾ ਆਇਆ ਨਹੀਂ। ਅਗਲਾ ਬਚਨ ਉਹਨਾਂ ਕੀਤਾ— ਕਾਗਾ, ਹੇ ਕਾਂ, ਹੇ ਸਮੇਂ। ਮੇਰੇ ਸਾਰੇ ਤਨ ਨੂੰ ਤੂੰ ਖ਼ਤਮ ਕਰ ਦੇ। ਮੇਰੇ ਪੈਰ ਭਾਵੇਂ ਨਾ ਚੱਲਣ, ਮੈਂ ਸਬਰ ਕਰ ਲਵਾਂਗਾ। ਮੇਰੇ ਹੱਥ ਰਹਿ ਜਾਣ, ਕੰਨ ਰਹਿ ਜਾਣ, ਮੇਰੀ ਜੀਭ ਵੀ ਰਹਿ ਜਾਏ ਪਰ ਹੇ ਸਮੇਂ। ਇਕ ਕ੍ਰਿਪਾ ਕਰੀਂ, ਮੇਰੇ ਦੀਦਿਆਂ ਦੀ ਜੋਤ ਨਾ ਅਜੇ ਖੋਹ ਕੇ ਲੈ ਜਾਈਂ, ਕਿਉਂਕਿ

ਮੈਨੂੰ ਅਜੇ ਵੀ ਪਿਆਰੇ ਦੇ ਆਉਣ ਦੀ ਤਾਂਘ ਹੈ। ਜੇ ਆ ਗਿਆ, ਤਾਂ ਮੇਰੀਆਂ ਅੱਖਾਂ ਉਸਦੇ ਦੀਦਾਰ ਕਰ ਲੈਣਗੀਆਂ।

ਜਿਹੜਾ ਇਸ਼ਕ ਵਿਚ ਰੱਤਾ ਹੈ ਉਹ ਤਾਂ ਬੇਨਤੀ ਕਰਕੇ ਕਹਿੰਦਾ ਹੈ-

*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*
*ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ॥*

(ਅੰਗ ੬੬੬)

ਅੱਜ ਅੰਦਰ ਦੀ ਬੇਹਬਲਤਾ ਹੈ। ਮੇਰੇ 'ਤੇ ਕ੍ਰਿਪਾ ਕਰ, ਮੈਨੂੰ ਆਪਣੇ ਚਰਨਾਂ ਦੀ ਸ਼ਰਨ ਦੇ। ਬੰਦਗੀ ਕਰਨ ਵਾਲਿਆਂ ਦੀ ਸੰਗਤ ਬਖ਼ਸ਼। ਜਿਉਂ ਜਿਉਂ ਪਿਆਰ ਦੀ ਬੇਹਬਲਤਾ ਅੰਦਰ ਪ੍ਰਗਟ ਹੁੰਦੀ ਹੈ, ਸੱਚ ਜਾਣਿਉ, ਇਸ ਪਿਆਸ ਦਾ ਰੱਸ ਹੀ ਕੁਝ ਹੋਰ ਹੈ। ਪਾਣੀ ਦੀ ਪਿਆਸ ਬੰਦੇ ਨੂੰ ਮੌਤ ਦੇ ਮੂੰਹ ਵਿਚ ਸੁੱਟ ਦਿੰਦੀ ਹੈ, ਰੱਬ ਨੂੰ ਮਿਲਣ ਦੀ ਪਿਆਸ ਬੰਦੇ ਨੂੰ ਸਦੀਵ ਕਾਲ ਲਈ ਜੀਵਨ ਬਖ਼ਸ਼ ਦਿੰਦੀ ਹੈ।



# ਸ਼ੇਖ ਫਰੀਦ ਜੀ
# ਦਿਲਹੁ ਮੁਹਬਤਿ

ਭਾਈ ਸਾਹਿਬ ਨੇ ਕਿਹਾ ਕਿ ਟਿਕ ਕੇ ਕੁਝ ਕੁ ਦਿਨ ਰੱਸ ਆਇਆ। ਮਹੀਨੇ ਭਰ ਉਹਦਾ ਰੱਸ ਮਾਣਿਆ। ਸਮਾਂ ਆਪਣੀ ਚਾਲ ਚੱਲਿਆ। ਇਕ ਦਿਨ ਬਾਗ਼ ਵਿਚ ਬੈਠਿਆਂ ਹੋਇਆਂ ਵੀ ਅੰਦਰ ਸੁੱਕ ਗਿਆ। ਅੰਦਰ ਦਾ ਰੱਸ ਨਾ ਆਏ। ਅੰਦਰ ਦਾ ਸਕੂਨ ਚਲਾ ਗਿਆ। ਕਹਿੰਦੇ ਹਨ ਉਹਨਾਂ ਗੁਰਮੁਖਾਂ ਦੇ ਕੋਲ ਫਿਰ ਅਸੀਂ ਗਏ ਜਿੰਨ੍ਹਾਂ ਦੀ ਸੰਗਤ ਕਰਦੇ ਸਨ। ਫਿਰ ਪੁੱਛਿਆ ਗੁਰਮੁਖੋ ! ਅੱਜ ਫਿਰ ਅੰਦਰ ਦਾ ਰੱਸ ਚਲਿਆ ਗਿਆ ਹੈ।

ਆਪ ਗੁਰੂ ਗ੍ਰੰਥ ਸਾਹਿਬ ਵਿਚ ਪੜ੍ਹਦੇ ਹੋ ਕਿ ਗੁਰਮੁਖ ਦੀ ਸੰਗਤ, ਕਰਨੀ ਵਾਲੇ ਦੀ ਸੰਗਤ, ਜੱਪਣ ਵਾਲੇ ਦੀ ਸੰਗਤ, ਪਰ ਇਕ ਗੱਲ ਕਦੀ ਨਾ ਭੁਲੀਏ, ਜਿਹੜਾ ਸਾਨੂੰ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਨਾਲ ਜੋੜਦਾ ਹੈ, ਕੇਵਲ ਇਹ ਨਹੀਂ ਕਿ ਕੁਝ ਦਿਨ ਨਿਤਨੇਮ ਦੀ ਗੱਲ ਕਰੇ। ਬਾਣੀ ਦੀ ਗੱਲ ਕਰੇ ਤੇ ਕੁਦਰਤੀ ਤੌਰ 'ਤੇ ਜਿਹੜਾ ਸਿਮਰਨ ਕਰੇਗਾ, ਬਾਣੀ ਪੜ੍ਹੇਗਾ, ਦਸਵੰਧ ਕੱਢੇਗਾ, ਉਹਨੂੰ ਟਿਕਾਅ ਮਿਲਦਾ ਹੈ ਤੇ ਜਦੋਂ ਪਤਾ ਲੱਗ ਜਾਏ ਬੰਦੇ ਨੂੰ ਕਿ ਸ਼ਬਦ ਵਿਚੋਂ ਰੱਸ ਆਉਣ ਲੱਗਾ ਹੈ ਤਾਂ ਉਸੇ ਦਿਨ ਕਹਿਣ ਲੱਗ ਪੈਂਦਾ ਹੈ ਕਿ ਮੇਰੇ ਤੋਂ ਬਿਨਾਂ ਕਿਸੇ ਹੋਰ ਨੂੰ ਜਾਣੀ ਨਾ। ਸੱਚ ਜਾਣਨਾ, ਇਥੋਂ ਹੀ ਗ਼ਰੂਰ ਪੈਦਾ ਹੁੰਦਾ ਹੈ। ਸ਼ਬਦ ਨਾਲ ਜੁੜੇ, ਕੀਰਤਨ ਤੇ ਰੱਸ ਬਾਣੀ ਨਾਲ ਜੁੜੇ। ਉਸ ਵੇਲੇ ਉਹਨਾਂ ਨੇ ਪੁੱਛਿਆ, ਤੁਸੀਂ ਅਭਿਆਸ ਕਿਥੇ ਕਰਦੇ ਹੋ ? ਅਸੀਂ ਉੱਤਰ ਦਿੱਤਾ ਬਾਗ਼ ਵਿਚ। ਤੇ ਬੜੇ ਗੰਭੀਰ ਹੋ ਕੇ ਕਹਿਣ ਲੱਗੇ ਕਿ ਗੁਰੂ ਰਾਮਦਾਸ ਜੀ ਦਾ ਵਸਾਇਆ ਨਗਰ ਹੋਵੇ। ਗੁਰੂ ਨਾਨਕ ਸਾਹਿਬ ਜੀ ਦਾ ਸਿੱਖ ਹੋਵੇ। ਕਲਗੀ ਵਾਲੇ ਤੋਂ ਅੰਮ੍ਰਿਤ ਦੀ ਦਾਤ ਲਈ ਹੋਵੇ ਤੇ ਹਰਿਮੰਦਰ ਨੂੰ ਛੱਡ ਕੇ ਬਾਹਰ ਭੱਟਕਦਾ ਫਿਰੇ। ਤੈਨੂੰ ਕਿੰਨੇ ਕਹਿ ਦਿੱਤਾ ਕਿ ਬਾਗ਼ ਵਿਚ ਬੈਠ ਕੇ ਅਭਿਆਸ ਕਰੀਦਾ ਹੈ। ਹਰਿਮੰਦਰ ਜਾ ਕੇ ਟਿਕ ਕੇ ਸੇਵਾ ਕਰੋ ਤੇ ਨਾਲ ਅਰਦਾਸ ਕਰੋ, ਗੁਰੂ ਤੁਹਾਡੇ ਅੰਦਰ ਰੱਸ ਦੇਵੇ।

ਭਾਈ ਸਾਹਿਬ ਕਹਿੰਦੇ ਹਨ, ਅਸੀਂ ਵਾਪਸ ਆਏ। ਤੇ ਇਕ ਦਿਨ ਸਵੇਰੇ ਅੰਮ੍ਰਿਤ ਵੇਲੇ ਗੁਰੂ ਦੇ ਦੀਦਾਰ ਕਰਨ ਤੋਂ ਬਾਅਦ ਵਾਪਸ ਜਾਂਦੇ ਪਏ ਸਾਂ ਕਿ ਵੇਖਿਆ ਉਹ ਗੁਰਮੁਖ ਪ੍ਰਕਰਮਾ ਵਿਚ ਬੈਠੇ ਹਨ। ਸਾਦ ਮੁਰਾਦਾ ਉਹਨਾਂ ਦਾ ਵੇਸ ਹੈ। ਉਹਨਾਂ ਗੁਰਮੁਖਾਂ ਨੇ ਅਵਾਜ਼ ਦੇ ਕੇ ਪੁੱਛਿਆ- ਹੁਣ ਰੱਸ ਦੀ ਤੋਟ ਤਾਂ ਨਹੀਂ। ਅਵਾਜ਼ ਸੁਣੀ, ਪਹਿਚਾਨਿਆ, ਦੌੜ ਕੇ ਗਏ

ਤੇ ਉਹਨਾਂ ਦਾ ਅਦਬ ਕੀਤਾ। ਕਹਿਣ ਲੱਗੇ ਹੁਣ ਸੁਣਾਉ ਅੰਦਰ ਦਾ ਹਾਲ ਕੀ ਹੈ ? ਨੇਤਰ ਛਲਕ ਆਏ। ਕਿਆ ਕਰਨੀ ਵਾਲੇ ਹੋ। ਸਾਈਂ ਦੇ ਮੇਹਰਾਂ ਦੇ ਪਾਤਰ ਗੁਰੂ ਸਿੱਖੋ ! ਦਇਆ ਕੀਤੀ ਜੇ, ਅੰਦਰ ਦਾ ਰੱਸ ਬਣ ਗਿਆ। ਹੱਸ ਕੇ ਕਹਿਣ ਲੱਗੇ ਮੈਂ ਹੈਰਾਨ ਹਾਂ। ਮੈਂ ਹੀ ਤੁਹਾਨੂੰ ਹਰਿਮੰਦਰ ਤੋਂ ਬਾਹਰ ਬਾਗ਼ ਵਿਚ ਭੇਜਿਆ। ਬਾਗ਼ ਤੋਂ ਬਾਅਦ ਹਰਿਮੰਦਰ ਸਾਹਿਬ ਵਿਚ ਫੇਰ ਲੈ ਆਂਦਾ। ਉਨ੍ਹਾਂ ਨੇ ਕਿਹਾ ਕਿ ਮੇਰੇ ਉੱਤੇ ਤੁਸੀਂ ਪ੍ਰਸ਼ਨ ਕਿਉਂ ਨਹੀਂ ਕੀਤਾ ? ਕਿਉ ਤੁਸੀਂ ਤਰਕ ਨਹੀਂ ਕੀਤਾ ? ਭਾਈ ਸਾਹਿਬ ਕਹਿੰਦੇ ਹਨ ਮੈਂ ਹੱਥ ਜੋੜ ਕੇ ਕਿਹਾ ਕਿ ਜਗਿਆਸੂ ਹਾਂ। ਜਦੋਂ ਜਗਿਆਸੂ ਬੋਲੇ ਫਿਰ ਕਿਉਂ, ਕਿਵੇਂ ਨਹੀਂ, ਫਿਰ ਸਤਿ ਬਚਨ ਕਰਕੇ ਹੀ ਜ਼ਿੰਦਗੀ ਵਿਚ ਸੁੱਖ ਹੈ। ਮੈਂ ਕੁਛ ਲੈਣ ਵਾਸਤੇ ਆਇਆ ਹਾਂ। ਮੈਂ ਆਪਣੀ ਅਕਲ ਨਾਲ ਨਹੀਂ ਲੈਣਾ। ਉਹ ਹੱਸ ਕੇ ਬੋਲੇ, ਤੇ ਕਹਿਣ ਲੱਗੇ– ਸਿਮਰਨ ਕਰਨ ਲੱਗਿਆਂ ਆਪਣੇ ਦਿਲ ਦੀ ਗ਼ੁਲਾਮੀ ਕਰਿਆ ਕਰੋ। ਸਿਮਰਨ ਕਰਦਿਆਂ ਆਪਣੇ ਦਿਲ ਦੀ ਪਹਿਰੇਦਾਰੀ ਕਰਿਆ ਕਰੋ। ਤੇ ਭਾਈ ਸਾਹਿਬ ਕਹਿੰਦੇ ਅਸੀਂ ਪੁੱਛ ਲਿਆ ਕਿ ਦਿਲ ਦੀ ਗ਼ੁਲਾਮੀ ਕਿਵੇ ? ਕਹਿੰਦੇ ਤੁਹਾਨੂੰ ਪਤਾ ਹੈ ਕਿ ਹਰਿਮੰਦਰ ਵਿਚ ਤੁਹਾਡਾ ਰੱਸ ਕਿਉਂ ਸੁਕਿਆ ਤੇ ਬਾਗ਼ ਵਿਚ ਜਾ ਕੇ ਫਿਰ ਕਿਉਂ ਸੁੱਕ ਗਿਆ ਰੱਸ ਆ ਕੇ ? ਮੈ ਕਿਹਾ ਪਤਾ ਨਹੀਂ। ਕਹਿੰਦੇ ਯਾਦ ਕਰੋ।

ਮੈਂ ਸੋਚਿਆ ਹੋਵੇ ਕਮਾਈ ਵਾਲਾ ਪੁਰਸ਼ ਤੇ ਐਸਾ ਕਹਿਣ ਲੱਗੇ ਕਿ ਯਾਦ ਕਰੋ ਉਹ ਦਿਨ, ਆਪ ਜੀ ਹਰਿਮੰਦਰ ਸਾਹਿਬ ਵਿਚ ਬੈਠੇ ਸੀ। ਜਿੰਨ੍ਹਾਂ ਦੇ ਤਨ ਦੇ ਬਸਤਰ ਸਾਦੇ ਸਨ। ਜਿੰਨ੍ਹਾਂ ਦੇ ਚੇਹਰੇ ਆਮ ਸਾਦੇ ਮਨੁੱਖਾਂ ਵਾਲੇ ਸਨ। ਕੁਝ ਲਿਸ਼ਕ ਪੁਸ਼ਕ ਨਹੀਂ, ਪਰ ਤੁਹਾਡੇ ਕੋਲ ਬੈਠਿਆਂ ਉਹ ਹਰਿਮੰਦਰ ਸਾਹਿਬ ਵਿਚ ਗੱਲਾਂ ਕਰਦੇ ਸਨ ਤੇ ਤੁਹਾਡੇ ਮਨ ਵਿਚ ਸਿਰਫ਼ ਇੰਨਾ ਹੀ ਫੁਰਨਾ ਉਠਿਆ ਕਿ ਇਹਨਾਂ ਬਾਬਿਆਂ ਦੀ ਇਤਨੀ ਉਮਰ ਲੰਘ ਗਈ ਹੈ ਪਰ ਅਜੇ ਇਹਨਾਂ ਨੂੰ ਰੱਬ ਦੇ ਘਰ, ਗੁਰੂ ਦੇ ਘਰ ਬੈਠਣ ਦੀ ਅਕਲ ਨਹੀਂ। ਸਾਨੂੰ ਇਹ ਜਾਣ ਕੇ ਸ਼ਰਮ ਮਹਿਸੂਸ ਹੋਈ। ਬੇਟਾ ! ਉਹ ਗੱਲਾਂ ਜ਼ਰੂਰ ਕਰਦੇ ਸਨ ਪਰ ਸੱਚ ਜਾਣਨਾ ਉਹਨਾਂ ਦਾ ਅੰਦਰੋਂ ਚਿੱਤ ਰੱਬ ਦੇ ਚਰਨਾਂ ਵਿਚ ਓਤ ਪੋਤ ਸੀ। ਬਾਹਰੋਂ ਅਜਿਹੇ ਦਿੱਸਦੇ ਸਨ। ਪੁੱਛਿਆ ਉਹ ਕਿਵੇਂ। ਉਹਨਾਂ ਦੀ ਅਜਿਹੀ ਅਵਸਥਾ ਸੀ–

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*

(ਅੰਗ ੪੭੩)

ਅੰਦਰ ਰਾਮ ਦੀ ਰੇਸ਼ਮ ਸੀ। ਬਾਹਰ ਸਾਦ ਮੁਰਾਦੇ ਕਪੜੇ ਪਾਈ ਬੈਠੇ ਸਨ। ਬੇਟਾ ! ਉਹ ਦਰਵੇਸ਼ ਸਨ। ਇਕ ਰੱਬ ਤੋਂ ਬਿਨਾਂ ਉਹਨਾਂ ਨੂੰ ਕਿਸੇ ਦੀ ਪਰਵਾਹ ਨਹੀਂ। ਕਮਾਈ ਕਰਦਿਆਂ ਦਿਲ ਦੀ ਗ਼ੁਲਾਮੀ ਕਰੀਏ। ਕਿਸੇ ਦੂਜੇ ਨੂੰ ਦੇਖ ਕੇ ਫੁਰਨੇ ਨਾ ਬਣਾਈਏ। ਮੈਂ ਰੱਸ ਮਾਣਦਾ ਪਿਆ ਹਾਂ, ਇਹ ਤਾਂ ਬਿਲਕੁਲ ਫੋਕਾ ਵਹਿਮ ਹੈ। ਕਹਿਣ ਲੱਗੇ ਕਿ ਉਹਨਾਂ ਪਹੁੰਚਿਆਂ ਹੋਇਆਂ ਨੂੰ ਦੇਖ ਕੇ ਤੁਹਾਡੇ ਅੰਦਰ ਮੈਲ ਆਈ ਹਉਂ ਦੀ ਤੇ ਅੰਦਰ ਦਾ ਰੱਸ ਸੁੱਕ ਗਿਆ। ਅੰਦਰੋਂ ਖੇੜਾ ਚਲਾ ਗਿਆ। ਕਹਿਣ ਲੱਗੇ ਜਦੋਂ ਤੁਸੀਂ ਬਾਗ਼ ਵਿਚ ਗਏ। ਰੱਸ

ਮਿਲਿਆ ਤੇ ਇਕ ਦਿਨ ਫਿਰ ਸੋਕਾ ਆ ਪਿਆ ਸੀ। ਇਕ ਦਿਨ ਤੁਸੀਂ ਸਿਮਰਨ ਕਰਦਿਆਂ ਇਹ ਹੀ ਫੁਰਨਾ ਬਣਾਇਆ ਸੀ ਕਿ ਲੋਕੀਂ ਐਵੇਂ ਹਰਿਮੰਦਰ ਸਾਹਿਬ ਵਿਚ ਭੀੜਾਂ ਲਾ ਕੇ ਬੈਠੇ ਹਨ। ਰੱਬ ਦੇ ਨਾਮ ਦਾ ਰੱਸ ਤੇ ਬਾਗ਼ਾਂ ਵਿਚ ਵੀ ਮਾਣਿਆ ਜਾ ਸਕਦਾ ਹੈ। ਬੇਟੇ ! ਜਿਸ ਥਾਂ 'ਤੇ ਸਦੀਆਂ ਤੋਂ ਕੀਰਤਨ ਦੀ ਝੜੀ ਲੱਗਦੀ ਹੋਵੇ। ਗੁਰੂ ਰਾਮਦਾਸ ਦੇ ਘਰ ਐਸਾ ਫੁਰਨਾ ਨਹੀਂ ਬਣਾਉਣਾ ਚਾਹੀਦਾ। ਸੂਖਸ਼ਮ ਫੁਰਨੇ ਹਨ ਜਿਹੜੇ ਅੰਦਰ ਨੂੰ ਸੋਕਾ ਦੇ ਗਏ ਕਿ ਦਰਵੇਸ਼ ਉਹ ਹੈ ਜਿਹੜਾ ਆਪਣੇ ਦਿਲ ਦੀ ਗ਼ੁਲਾਮੀ ਕਰਦਾ ਹੈ। ਹਜ਼ੂਰ ਕਹਿੰਦੇ ਹਨ-

*ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥*
*ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥*

(ਅੰਗ ੧੦੯੦)

ਦਰਵੇਸ਼ ਕੌਣ ਹੈ ? ਦਰਵੇਸ਼ ਹਕੀਕਤ ਵਿਚ ਉਹ ਹੈ ਜਿਹੜਾ ਆਪਣੇ ਆਪ ਨੂੰ ਪ੍ਰਮਾਤਮਾ ਦੇ ਦਰ ਉੱਤੇ ਸੁੱਟ ਦੇਵੇ। ਹੁਣ ਸੁੱਟੇ ਕਿਵੇਂ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਬਾਬਾ ਫ਼ਰੀਦ ਜੀ ਦੀ ਰਸਨਾ ਵਿਚੋਂ ਇਕ ਸ਼ਬਦ ਮੈਂ ਆਪ ਜੀ ਨਾਲ ਸਾਂਝਾ ਕਰਾਂ ਕਿ ਸਿੱਖ ਦਰਵੇਸ਼ ਕਿਵੇਂ ਬਣੇ ? ਕਿਵੇਂ ਆਪਣੇ ਗੁਰੂ ਦੇ ਦਰ 'ਤੇ ਢਹਿ ਪਵੇ ? ਕਿਵੇਂ ਆਪਣੇ ਸਤਿਗੁਰੂ ਦੇ ਦਰ ਤੇ ਡਿੱਗ ਪਵੇ। ਤੇ ਇਹਦੇ ਲਈ ਵੀ ਸ਼ਬਦ ਵਰਤ ਸਕੀਏ-

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥*

(ਅੰਗ ੪੮੮)

ਫ਼ਰੀਦ ਜੀ ਨੇ ਤਿੰਨ ਪਰਮਾਣ ਦਿੱਤੇ ਹਨ। ਆਪ ਜੀ ਦੀ ਬਾਣੀ ਦੇ ਅੰਦਰ। ਉਹ ਦਰਵੇਸ਼ ਦੀ ਵਿਆਖਿਆ ਹੋਰ ਵੀ ਸੁਖੈਨ ਕਰਨਗੇ। ਕਹਿੰਦੇ ਹਨ ਕਦੇ ਕਿਸੇ ਭਿਖਾਰੀ ਨੂੰ ਕਿਸੇ ਦੇ ਦਰ 'ਤੇ ਖ਼ੈਰ ਮੰਗਦਿਆਂ, ਭੀਖ ਮੰਗਦਿਆਂ ਹੋਇਆਂ ਤੱਕਿਆ ਹੈ ? ਦਰਵੇਸ਼ ਕਿਵੇਂ ਬਣਨਾ ਹੈ। ਦੇਖੋ ਜੇ ਇਕ ਮੰਗਤਾ ਕਿਸੇ ਦੇ ਦਰ 'ਤੇ ਮੰਗਦਾ ਹੈ ਤਾਂ ਉਹ ਆਪਣੇ ਆਪ ਨੂੰ ਮਾਰ ਕੇ ਮੰਗਣ ਜਾਂਦਾ ਹੈ। ਬਾਬੇ ਨਾਨਕ ਦੇ ਸਿੱਖਾ ! ਤੂੰ ਗੁਰੂ ਨਾਨਕ ਦੇ ਘਰ ਦਾ ਦਰਵੇਸ਼ ਬਣਨਾ ਹੈ, ਰੱਬ ਦੇ ਦਰ ਦਾ ਦਰਵੇਸ਼ ਬਣਨਾ ਹੈ ਤਾਂ ਆਪਣੀ ਹਉ ਮਾਰ ਕੇ ਆ। ਇਹ ਨਹੀਂ ਕਿ ਤੈਨੂੰ ਚਾਰ ਕੁ ਸ਼ਬਦ ਕਹੇ ਤੇ ਤੂੰ ਗੁਰੂ ਦਰ ਨੂੰ ਛੱਡ ਕੇ ਚਲਾ ਜਾ। ਤੂੰ ਟਿਕ ਕੇ ਬੈਠਣਾ ਹੈ। ਜੋ ਵੀ ਤੈਨੂੰ ਕੁਝ ਕਹਿੰਦਾ ਹੈ, ਉਹਨੂੰ ਸਹਿ ਲੈ ਤੇ ਝੋਲੀ ਵਿਚ ਖ਼ੈਰ ਜ਼ਰੂਰ ਪਏਗੀ।

ਕੱਲ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਆਪਾਂ ਗੁਰਪੁਰਬ ਮਨਾਇਆ ਹੈ। ਦੇਖੋ ਅਨੇਕਾਂ ਘਟਨਾਵਾਂ ਉਹਨਾਂ ਦੇ ਜੀਵਨ ਦੀਆਂ ਹਨ। ਸ੍ਰੀ ਹਰਿਗੋਬਿੰਦਪੁਰੇ ਦੀ ਇਕ ਘਟਨਾ ਸ਼ਾਇਦ ਆਪ ਕਿਤੇ ਸੱਜਣਾਂ ਨੇ ਸੁਣੀ ਹੋਵੇ। ਗੁਰੂ ਤਾਂ ਸੂਰਜ ਦੀ ਤਰ੍ਹਾਂ ਹਨ। ਗੁਰੂ ਨੇ ਕਦੀ ਵੀ ਵਿਤਕਰਾ ਨਹੀਂ ਕਰਨਾ ਕਿ ਇਹ ਹਿੰਦੂ ਹੈ, ਮੁਸਲਮਾਨ ਹੈ ਜਾਂ ਈਸਾਈ ਹੈ। ਪਿਆਰਿਓ !

ਮੇਰੇ ਅੰਦਰ ਦੀ ਭਾਵਨਾ ਹੈ ਕਿ ਮੈਂ ਗੁਰੂ ਨੂੰ ਕਿਵੇਂ ਜਾਣਨਾ ਹੈ। ਜਿਸ ਤਰ੍ਹਾਂ ਮੈਂ ਜਾਣਾਂਗਾ, ਮੇਰੇ ਗੁਰੂ ਉਸੇ ਤਰ੍ਹਾਂ ਹੀ ਕਿਰਪਾ ਕਰਨਗੇ। ਸਾਹਿਬ ਨੇ ਬਾਣੀ ਵਿਚ ਫੁਰਮਾਇਆ ਹੈ ਕਿ-

*ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥*
*ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ॥*

(ਅੰਗ ੬੦੨)

ਜਿਹੋ ਜਿਹੀ ਮੇਰੇ ਅੰਦਰ ਦੀ ਭਾਵਨਾ ਹੈ ਉਹ ਜਿਹਾ ਫਲ ਮਿਲਦਾ ਹੈ।

ਸਤਿਗੁਰੂ ਹਰਿਗੋਬਿੰਦ ਸਾਹਿਬ ਉਥੇ ਟਿਕੇ। ਹਜ਼ੂਰ ਦੇ ਮੁਸਲਮਾਨ ਅਨੇਕਾਂ ਮੁਰੀਦ ਹਨ। ਉਹਨਾਂ ਵਿਚੋਂ ਦੋ ਨਾਮ ਆਮ ਤੌਰ ਤੇ ਸਾਡੇ ਸੱਜਣ ਘੱਟ ਜਾਣਦੇ ਹਨ। ਇਕ ਖ਼ੁਆਜਾ ਹੁਸਨ ਕਸ਼ਮੀਰੀ ਤੇ ਦੂਸਰਾ ਸਈਅਦ ਜਾਨੀ ਸ਼ਾਹ, ਪਿੰਡ ਮਾਉ ਹੈ। ਮਾਉ ਸਾਹਿਬ ਜਿਥੇ ਖ਼ੁਆਜਾ ਹੁਸਨ ਕਸ਼ਮੀਰੀ ਦੀ ਕਬਰ ਹੈ। ਇਹ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਆਇਆ ਸੀ। ਤੇ ਖ਼ੁਆਜਾ ਹੁਸਨ ਕਸ਼ਮੀਰੀ ਨੇ ਜਦੋਂ ਮੱਥਾ ਟੇਕਿਆ ਤਾਂ ਕਿਰਪਾਲੂ ਦਾਤਾ ਜੀ ਨੇ ਪੁੱਛਿਆ ਕਿ ਨਾਂ ਕੀ ਹੈ ? ਕਹਿਣ ਲੱਗਾ ਖ਼ੁਆਜਾ ਹੁਸਨ। ਗੁਰੂ ਜੀ ਕਹਿਣ ਲੱਗੇ ਨਾਮ ਹੀ ਰੌਸ਼ਨ ਹੈ ਕਿ ਅੰਦਰ ਵੀ ਦੀਵਾ ਬਾਲਿਆ ਹੈ। ਅੰਦਰ ਤੇਰੇ ਚਾਨਣ ਹੈ ? ਉਸ ਵੇਲੇ ਉਹਨੇ ਕਿਹਾ ਨਹੀਂ ਬਾਬਾ ਨਾਮ ਦਾ ਹੁਸਨ ਹਾਂ। ਮੇਰੇ ਗੁਰੂ ਨੇ ਨਦਰ ਕੀਤੀ ਤੇ ਉਹਦੇ ਅੰਦਰ ਰੂਹਾਨੀਅਤ ਦਾ ਦੀਵਾ ਬਾਲਿਆ। ਇਹਦੇ ਕੋਲ ਇਕ ਸੱਜਣ ਆਇਆ। ਉਹਦਾ ਨਾਮ ਸੀ ਸਈਅਦ ਜਾਨੀ ਸ਼ਾਹ। ਇਹ ਹਜ਼ਰਤ ਮੁਹੰਮਦ ਦੀ ਬੰਸ ਵਿਚੋਂ ਦੱਸਿਆ ਜਾਂਦਾ ਹੈ। ਇਹ ਆਇਆ, ਇਸਨੇ ਖ਼ੁਆਜਾ ਹੁਸਨ ਨੂੰ ਪੁੱਛਿਆ ਕਿ ਮੇਰੇ ਅੰਦਰ ਨੂੰ ਟਿਕਾਅ ਨਹੀਂ। ਖ਼ੁਆਜਾ ਹੁਸਨ ਕਸ਼ਮੀਰੀ ਕਿਸੇ ਰੰਗ ਵਿਚ ਰਤੇ ਹੋਏ ਨੇ ਇਕੋ ਸ਼ਬਦ ਕਿਹਾ, ਜੇ ਕੁਝ ਲੈਣਾ ਹੈ ਤਾਂ ਦੋ ਕਿਰਪਾਨਾਂ ਜਿਸਨੇ ਪਾਈਆਂ ਹਨ। ਲੋਕੀਂ ਮੀਰੀ ਤੇ ਪੀਰੀ ਦਾ ਸਾਈਂ ਉਹਨੂੰ ਕਹਿੰਦੇ ਹਨ। ਕਲਗੀ ਉਹਨੇ ਲਾਈ ਹੋਈ ਹੈ, ਘੋੜਿਆਂ 'ਤੇ ਉਹ ਚੜ੍ਹਦਾ ਹੈ। ਮਤਾਂ ਬਾਹਰ ਦੀ ਕਿਰਿਆ ਨੂੰ ਦੇਖਕੇ ਡਰ ਜਾਏਂ। ਸੱਚ ਜਾਣੀਂ, ਇਹ ਅੰਦਰ ਦਾ ਦੀਵਾ ਵੀ ਉਹਨੇ ਰੌਸ਼ਨ ਕੀਤਾ ਹੈ। ਧੱਕੇ ਪੈਣ ਭਾਵੇਂ ਉਥੇ ਠੋਕਰਾਂ ਵੱਜਣ, ਉਹਦੇ ਦਰ 'ਤੇ ਜਾ ਕੇ ਦਰਵੇਸ਼ ਬਣ ਜਾ। ਡਿਗਿਆਂ ਹੋਇਆਂ ਦੀ ਝੋਲੀ ਵਿਚ ਉਹ ਖ਼ੈਰ ਜ਼ਰੂਰ ਪਾਉਂਦਾ ਹੈ।

ਸਈਅਦ ਜਾਨੀ ਸ਼ਾਹ ਆਪਣੇ ਘਰ ਤੋਂ ਚਲਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕੋਲ ਪਹੁੰਚਿਆ। ਕਹਿੰਦੇ ਹਨ ਜਦੋਂ ਗੁਰੂ ਜੀ ਦੇ ਕੋਲ ਗਿਆ ਤਾਂ ਇਹਦੀ ਰਸਨਾ 'ਤੇ ਦੋ ਸ਼ਬਦ ਸਨ ਕਿ ਆਏ ਬਾਬੇ ਜਾਨੀ ਕੋ ਜਾਨੀ ਸੇ ਮਿਲਾਉ। ਹੁਣ ਇਕ ਜਾਨੀ ਦਾ ਅਰਥ ਹੈ ਪਿਆਰਾ ਤੇ ਇਕ ਜਾਨੀ ਉਹਦਾ ਨਾਂ ਹੈ। ਹੁਣ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਵਾਜ਼ੇ ਅੱਗੇ ਜਾ ਕੇ ਬੈਠ ਗਿਆ। ਬੂਹੇ ਸਾਹਮਣੇ ਬੈਠ ਉੱਚੀ ਸਾਰੀ ਅਵਾਜ਼ ਲਗਾਈ-ਬਾਬਾ ਜਾਨੀ ਕੋ ਜਾਨੀ ਸੇ ਮਿਲਾ ਦਿਉ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨਿਕਲੇ, ਘੋੜੇ 'ਤੇ ਸਵਾਰ ਸਨ।

ਉਥੇ ਇਤਿਹਾਸਕਾਰ ਕਹਿੰਦੇ ਹਨ ਕਿ ਜ਼ਮੀਨ 'ਤੇ ਬੈਠੇ ਨੇ ਦੋਨੋਂ ਹੱਥਾਂ ਦੀ ਮੁਦਰਾ ਇਸ ਤਰ੍ਹਾਂ ਕੀਤੀ। ਪੁਕਾਰ ਕੇ ਕਹਿੰਦਾ ਹੈ ਮੈਨੂੰ ਖ਼ੁਦਾ ਨਾਲ ਮਿਲਾ ਦਿਉ। ਹਜ਼ੂਰ ਨੇ ਆਪਣੇ ਘੋੜੇ ਦੀਆਂ ਜਿਹੜੀਆਂ ਲਗਾਮਾਂ ਸਨ, ਅਗਲੇ ਜਿਹੜੇ ਪੈਰ ਸਨ ਘੋੜੇ ਦੇ, ਉਹਦੇ ਨਾਲ ਠੋਕਰ ਮਰਵਾਈ। ਹਕੀਕਤ ਹੈ ਐਵੇਂ ਨਹੀਂ, ਥੋੜਾ ਜਿਹਾ ਦੁੱਖ ਆਵੇ ਤਾਂ ਕਹਿੰਦੇ ਅਸੀਂ ਬਾਣੀ ਪੜ੍ਹਨੀ ਛੱਡ ਦਿੱਤੀ ਹੈ। ਕਾਹਦੀ ਸਿੱਖੀ ਹੈ ਭਾਈ ਗੁਰੂ ਸਿੱਖੋ ! ਸਿੱਖੀ ਦਾ ਸੰਬੰਧ ਕੇਵਲ ਸੁੱਖ ਨਾਲ ਨਹੀਂ ਹੈ। ਜੇ ਇਕੱਲਾ ਕਹੀਏ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਇਹਨਾਂ ਸਰੀਰ 'ਤੇ ਕਸ਼ਟ ਸਹਿ ਕੇ ਵੀ ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ ! ਬੋਲੋ ਜੀ ਵਾਹਿਗੁਰੂ। ਇਹਦੇ ਵਿਚੋਂ ਕੋਈ ਸੁੱਖ ਹੈ। ਖੋਪਰੀ ਤਨ ਨਾਲੋਂ ਚਿਰਵਾ ਲਈ, ਆਰਿਆਂ ਨਾਲ ਚੀਰੇ ਜਾਣਾ, ਬੰਦ ਬੰਦ ਕਟਿਆ ਜਾਣਾ, ਪਿਉ ਪੁੱਤਰ ਨੂੰ ਚਰਖੜੀ 'ਤੇ ਚਾੜ੍ਹ ਦੇਣਾ। ਪਿਆਰਿਉ ! ਕੀ ਇਹਦੇ ਵਿਚ ਕੋਈ ਸੁੱਖ ਹੈ ? ਨਹੀਂ, ਸਿੱਖੀ ਤਾਂ ਮੁਰੀਦਾਂ ਦੀ, ਸ਼ਹੀਦਾਂ ਦੀ, ਦੀਵਾਨਿਆਂ ਦੀ, ਪਰਵਾਨਿਆਂ ਦੀ, ਮਸਤਾਨਿਆਂ ਦੀ, ਬਾਬਾ ਜਾਨੀ ਕੋ ਜਾਨੀ ਸੇ ਮਿਲਾ ਦਿਉ।

ਸੌਦਾਬਾਜ਼ੀ ਕਰਨ ਵਾਲੇ ਸਿੱਖੀ ਨੂੰ ਨਹੀਂ ਕਮਾ ਸਕਦੇ। ਗੁਰੂ ਨਾਲ ਸ਼ਰਤਾਂ ਲਗਾ ਕੇ ਸਿੱਖੀ ਨਹੀਂ ਕਮਾਈ ਜਾਂਦੀ ਪਿਆਰਿਉ। ਹਾਂ, ਇਕ ਸ਼ਰਤ ਲਗਾਉ ਕਿ ਮਾਰ ਲੈ, ਰੱਖ ਲੈ, ਬੱਸ ਕਿਰਪਾ ਕਰੀਂ, ਕੋਈ ਦਿਨ ਐਸਾ ਨਾ ਆਏ ਕਿ ਤੇਰੇ ਦਰ ਨੂੰ ਛੱਡ ਕੇ ਕਿਸੇ ਦੂਜੇ ਦੇ ਬੂਹੇ 'ਤੇ ਜਾ ਕੇ ਬੈਠਣਾ ਪਵੇ। ਇਹ ਹੈ ਸਿੱਖੀ। ਬਾਬਾ ਜੀ ਨੇ ਬਾਣੀ ਵਿਚ ਵੀ ਕਿਹਾ ਹੈ। ਬਾਬਾ ਫ਼ਰੀਦ ਸਾਹਿਬ ਦਰਵੇਸ਼ ਹਨ। ਉਹ ਕਹਿੰਦੇ ਹਨ ਕਿ ਰੱਬ ਜੀ, ਜ਼ਿੰਦਗੀ ਬੜੀ ਮੁਸ਼ਕਿਲ ਨਾਲ ਮਿਲੀ ਹੈ। ਪਰ ਜੇ ਕਿਸੇ ਦੂਜੇ ਦੇ ਦਰ 'ਤੇ ਜਾ ਕੇ ਮੁਥਾਜੀ ਕਰਨੀ ਹੈ ਤਾਂ ਚੰਗਾ ਕਰੀਂ ਉਹਦੇ ਦਰ 'ਤੇ ਜਾਣ ਤੋਂ ਪਹਿਲਾਂ ਪ੍ਰਾਣ ਤਿਆਗ ਦੇਵੀਂ। ਇਹ ਦਰਵੇਸ਼ੀ ਹੈ।

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥*

(ਅੰਗ ੧੩੮੦)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਘੋੜੇ ਨੇ ਉਸ ਸਈਅਦ ਜਾਨੀ ਸ਼ਾਹ ਨੂੰ ਆਪਣੀਆਂ ਅੱਗੇ ਵਾਲੀਆਂ ਲੱਤਾਂ ਨਾਲ ਦੋ ਠੋਕਰਾਂ ਮਾਰੀਆਂ। ਸਈਅਦ ਜਾਨੀ ਸ਼ਾਹ ਇਕ ਪਾਸੇ ਡਿੱਗਾ। ਚਿਹਰਾ ਇਸਦਾ ਜ਼ਮੀਨ 'ਤੇ ਮਿੱਟੀ ਨਾਲ ਭਰਿਆ ਗਿਆ। ਕਹਿੰਦੇ ਹਨ ਇਕੋ ਦਮ ਉਠਿਆ, ਮਿੱਟੀ ਨਹੀਂ ਝਾੜੀ, ਬੱਸ ਭਰਿਆ ਹੋਇਆ ਮਿੱਟੀ ਦਾ ਚਿਹਰਾ ਹੈ ਤੇ ਕਹਿੰਦਾ ਹੈ ਹੇ ਬਾਬਾ ਜਾਨੀ ਕੋ ਜਾਨੀ ਸੇ ਮਿਲਾ। ਇਹ ਨਹੀਂ ਕਿਹਾ ਕਿ ਤੇਰੇ ਦਰ 'ਤੇ ਆਇਆਂ ਨੂੰ ਠੋਕਰ ਪਈ। ਸਤਿਗੁਰੂ ਹੱਸ ਕੇ ਤੁਰ ਗਏ।

ਪਿਆਰਿਉ ! ਦੂਸਰੇ ਦਿਨ ਫੇਰ ਇਸਨੇ ਪੁਕਾਰ ਕੇ ਕਿਹਾ, ਹੇ ਬਾਬਾ ਕੋਈ ਹੈ ਜਾਨੀ ਕੋ ਜਾਨੀ ਸੇ ਮਿਲਾ ਦੇਵੇ। ਸਤਿਗੁਰੂ ਨੇ ਕਿਹਾ, ਇਹਨੂੰ ਪੈਸੇ ਦਿਉ। ਹਜ਼ੂਰ ਨੇ ਇਕ ਥੈਲੀ ਭਰ ਕੇ ਮੋਹਰਾਂ ਦੀ ਭੇਜੀ ਤੇ ਜਦੋਂ ਕਹਿਣ ਲੱਗੇ ਇਹ ਪਕੜ ਬਾਬਾ ਥੈਲੀ ਪੈਸਿਆਂ ਦੀ ਤੇ ਜਾ। ਥੈਲੀ ਨੂੰ ਇਕ ਪਾਸੇ ਰੱਖ ਕੇ ਕਹਿਣ ਲੱਗਾ, ਮੁਝੇ ਜਾਨੀ ਚਾਹੀਏ। ਮੈਨੂੰ ਪਿਆਰਾ ਮਿਲਾਉ, ਮੈਂ ਪੈਸੇ ਲੈਣ ਨਹੀਂ ਆਇਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਜਦੋਂ ਫਿਰ ਪਤਾ ਲੱਗਾ ਕਿ ਨਹੀਂ ਉਠਿਆ ਤਾਂ ਤੀਜੇ ਦਿਨ ਸਿੱਖਾਂ ਨੂੰ ਕਿਹਾ ਕਿ ਜਿਥੇ ਬੈਠਾ ਹੈ ਉਥੇ ਇੱਟਾਂ ਚਿਣ ਦਿਉ। ਇਹਦੇ ਇਕ ਪਾਸੇ ਦੀਵਾਰ ਕਰ ਦਿਉ। ਇਹਦੇ ਸਾਹਮਣੇ ਦੀਵਾਰ ਚਿਣ ਦਿੱਤੀ ਗਈ ਇੱਟਾਂ ਦੀ। ਪਰ ਦੀਵਾਰ ਪਿੱਛੋਂ ਵੀ ਅਵਾਜ਼ ਆਉਂਦੀ ਪਈ ਸੀ - ਬਾਬਾ ਜਾਨੀ ਕੋ ਜਾਨੀ ਸੇ ਮਿਲਾ। ਅਵਾਜ਼ ਮੱਧਮ ਪੈਣ ਲੱਗੀ, ਵੈਰਾਗ ਵਿਚ ਗਲਾ ਰੁਕਣ ਲੱਗਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਕੁਝ ਸਿੱਖਾਂ ਨੇ ਕਿਹਾ, ਸੱਚੇ ਪਾਤਿਸ਼ਾਹ ! ਉਹਦੀ ਹਾਲਤ ਤਰਸਯੋਗ ਹੈ। ਨਾ ਰੋਟੀ, ਨਾ ਪਾਣੀ, ਨਾ ਨੀਂਦ, ਸਿਰਫ਼ ਪੁਕਾਰੀ ਜਾਂਦਾ ਹੈ ਜਾਨੀ ਕੋ ਜਾਨੀ ਸੇ ਮਿਲਾ ਦਿਉ। ਸ੍ਰੀ ਹਰਿਗੋਬਿੰਦਪੁਰ ਸਾਹਿਬ ਉਸ ਸਈਅਦ ਦਾ ਅਸਥਾਨ ਵੀ ਹੈ। ਕੇਵਲ ਮਨੋ ਕਲਪਤ ਨਹੀਂ। ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਉਹ ਕੇਵਲ ਪੁਕਾਰੀ ਜਾ ਰਿਹਾ ਹੈ ਕਿ ਮੈਨੂੰ ਜਾਨੀ ਮਿਲਾ ਦਿਉ।

ਗੁਰੂ ਹਰਿਗੋਬਿੰਦ ਸਾਹਿਬ ਬਾਹਰ ਨਿਕਲੇ ਤੇ ਕਹਿਣ ਲੱਗੇ, ਉਹਨੂੰ ਕਹੋ ਜੇ ਜਾਨੀ ਨੂੰ ਮਿਲਣਾ ਹੈ ਤਾਂ ਦਰਿਆ ਵਿਚ ਡੁੱਬ ਕੇ ਮਰ ਜਾ। ਜੇ ਤੈਨੂੰ ਰੱਬ ਚਾਹੀਦਾ ਹੈ ਤਾਂ ਦਰਿਆ ਵਿਚ ਡੁੱਬ ਕੇ ਮਰ। ਸਈਅਦ ਜਾਨੀ ਸ਼ਾਹ ਨੇ ਕਿਹਾ, ਇਹ ਮੇਰੇ ਹਜ਼ੂਰ ਨੇ ਬਚਨ ਕਹੇ ਹਨ ? ਉੱਤਰ ਮਿਲਿਆ ਹਾਂ। ਕਹਿਣ ਲੱਗਾ, ਤੇਰੇ ਬਚਨਾਂ ਵਿਚ ਬਰਕਤ ਹੈ। ਜੇ ਤੂੰ ਮਿਲਾਉਣਾ ਹੋਵੇ ਤਾਂ ਡੁੱਬਦਿਆਂ ਨੂੰ ਵੀ ਮਿਲਾ ਦੇਵੇਂ। ਦਰਿਆ ਵੱਲ ਦੌੜਿਆ। ਹਜ਼ੂਰ ਨੇ ਅਵਾਜ਼ ਦਿੱਤੀ ਇਹਨੂੰ ਰੋਕੋ। ਸਈਅਦ ਜਾਨੀ ਸ਼ਾਹ ਨੂੰ ਪਕੜ ਕੇ ਲਿਆਂਦਾ ਗਿਆ। ਮੇਰੇ ਗੁਰੂ ਹਰਿਗੋਬਿੰਦ ਸਾਹਿਬ ਘੋੜੇ ਤੋਂ ਉਤਰੇ, ਤੇ ਪੁੱਛਣ ਲੱਗੇ, ਤੈਨੂੰ ਕੀ ਚਾਹੀਦਾ ਹੈ ? ਚਰਨਾਂ 'ਤੇ ਢਹਿ ਕੇ ਕਹਿਣ ਲੱਗਾ, ਭਾਵੇਂ ਘੋੜੇ ਦੀਆਂ ਸੁਮਾਂ ਮਾਰੋ, ਭਾਵੇਂ ਆਪਣੇ ਪੈਰਾਂ ਦੀਆਂ ਠੋਕਰਾਂ ਮਾਰੋ। ਭਾਵੇਂ ਦੀਵਾਰਾਂ ਖੜੀਆਂ ਕਰ ਦਿਉ। ਡੁੱਬ ਕੇ ਮਰਣ ਵਾਸਤੇ ਕਹਿ ਦਿਉ, ਕਿਰਪਾ ਕਰਕੇ ਮੈਨੂੰ ਜਾਨੀ ਨਾਲ ਮਿਲਾ ਦਿਉ। ਚਿਹਰਾ ਸਾਰਾ ਮਿੱਟੀ ਨਾਲ ਭਰਿਆ ਹੋਇਆ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਰੋਂਦੇ ਨੂੰ ਚੁੱਕ ਕੇ ਆਪਣੇ ਚਰਨਾਂ ਤੋਂ ਘੁੱਟ ਕੇ ਸੀਨੇ ਨਾਲ ਲਗਾਇਆ ਤੇ ਸਿਰ 'ਤੇ ਹੱਥ ਰੱਖਿਆ। ਸੱਚ ਜਾਣੋ, ਨਾਮ ਹੀ ਜਾਨੀ ਸ਼ਾਹ ਸੀ। ਜਿਸ ਜਾਨੀ ਨੂੰ ਮਿਲਣ ਆਇਆ ਮੇਰੇ ਗੁਰੂ ਨੇ ਜਾਨੀ ਦਾ ਰੂਪ ਹੀ ਬਣਾ ਦਿੱਤਾ।

ਦੂਸਰਾ ਪ੍ਰਮਾਣ ਦੇਂਦੇ ਹਨ। ਅਤਿ ਦੀ ਸਰਦੀ ਵਿਚ ਜੋੜਾ ਸਾਨੂੰ ਸਰਦੀ ਤੋਂ ਬਚਾਉਂਦਾ ਹੈ। ਜੇ ਗਰਮੀ ਪੈਂਦੀ ਹੈ ਤਾਂ ਜੋੜਾ ਸਾਨੂੰ ਬਚਾਉਂਦਾ ਹੈ। ਕੰਕਰੀਟ, ਸੂਲਾਂ 'ਤੇ ਚਲਦੇ ਹਾਂ, ਕੰਡਿਆਂ 'ਤੇ ਚਲਦੇ ਹਾਂ, ਤਾਂ ਸਾਨੂੰ ਪੈਰਾਂ ਦੀ ਜੁੱਤੀ ਬਚਾਉਂਦੀ ਹੈ। ਪਰ ਜਦੋਂ ਅਸੀਂ ਘਰ ਵਿਚ

ਪ੍ਰਵੇਸ਼ ਕਰਦੇ ਹਾਂ ਤਾਂ ਇਥੇ ਜੁੱਤੀ ਨੂੰ ਦਰਵਾਜ਼ੇ ਵਿਚ ਲਾਹ ਆਉਂਦੇ ਹਾਂ। ਕਦੀ ਕੋਈ ਆਪਣੇ ਪਲੰਘ ਉੱਤੇ ਜੁੱਤੀ ਲੈ ਕੇ ਗਿਆ ਹੈ। ਗੁਰੂ ਘਰ ਆਏ ਹਾਂ, ਜੋੜਾ ਬਾਹਰ ਪਿਆ ਹੈ। ਕਿਸੇ ਨੇ ਆਪਣੇ ਘਰ ਪਲੰਘ 'ਤੇ ਉੱਚੀ ਥਾਂ ਨਹੀਂ ਦਿੱਤੀ, ਪਰ ਜੁੱਤੀ ਬੂਹੇ ਵਿਚ ਪਈ ਵੀ ਕਹੀ ਜਾਂਦੀ ਹੈ ਕਿ ਮਾਲਕਾ ! ਭਾਵੇਂ ਧੁੱਪ ਵਿਚ ਤੇਰੇ ਚਰਨਾਂ ਦੀ ਛੋਹ ਮਿਲੀ। ਕੰਕਰੀਟ 'ਤੇ ਚੱਲੇ, ਪਰ ਤੇਰੇ ਚਰਨਾਂ ਦੀ ਛੋਹ ਮਿਲੀ। ਜਿਤਨਾ ਮਰਜ਼ੀ ਸਮਾਂ ਮੈਂ ਆਪਣੇ ਘਰ ਵਿਚ ਰਹੀ, ਪਰ ਮੈਂ ਤੇਰੇ ਬੂਹੇ ਅੱਗੇ ਪਈ ਹਾਂ, ਜਦੋਂ ਤੇਰੇ ਚਰਨ ਮੁਬਾਰਕ ਘਰ ਵਿਚੋਂ ਬਾਹਰ ਨਿਕਲਣੇ ਹਨ, ਸਭ ਤੋਂ ਪਹਿਲਾਂ ਤੇਰੇ ਚਰਨਾਂ ਦੀ ਛੁਹ ਮੈਨੂੰ ਪ੍ਰਾਪਤ ਹੋਈ। ਜੇ ਦਰਵੇਸ਼ ਬਣਨਾ ਹੈ ਤਾਂ ਪੈਰਾਂ ਵਿਚ ਪਾਈ ਹੋਈ ਜੁੱਤੀ ਤੋਂ ਸਿਖ। ਬੂਹੇ ਵਿਚ ਰਹਿ ਕੇ ਵੀ ਮਾਲਕ ਦਾ ਦਰ ਨਹੀਂ ਛੱਡਦੀ।

ਗੁਰਮੁਖੋ ! ਸੱਚ ਜਾਣਿਉ, ਜੇ ਗੁਰੂ ਦੇ ਦਰ 'ਤੇ ਆਉਂਦੇ ਹੋ ਤਾਂ ਇਸ ਹਉਮੈ ਦੀ ਪੰਡ ਨੂੰ ਵੀ ਬਾਹਰ ਛੱਡ ਕੇ, ਪਰਤ ਕੇ ਚੁੱਕੋ ਨਾ। ਸਾਹਿਬ ਕਹਿੰਦੇ ਹਨ ਤੂੰ ਆਪਣੇ ਆਪ ਨੂੰ ਸਮਰਪਿਤ ਕਰ ਦੇ। ਪਰ ਕਰੀਏ ਕੀ ਸਾਡਾ ਅੰਦਰ ਵੀ ਨਹੀਂ ਝੁਕਦਾ। ਖਿਮਾ ਕਰਨਾ, ਜੇ ਕਿਰਪਾ ਨਹੀਂ ਮਿਲੀ ਤਾਂ ਅਸੀਂ ਕਹਿੰਦੇ ਹਾਂ ਕਿ ਗੁਰੂ ਨੇ ਦੇਰ ਕੀਤੀ ਹੈ। ਅੱਜ ਵੀ ਅਸੀਂ ਕਹਿੰਦੇ ਹਾਂ, ਸਾਡੇ ਸੱਜਣ ਕਹਿੰਦੇ ਹਨ, ਰੱਬ ਦੇ ਘਰ ਵਿਚ ਦੇਰ ਹੈ ਹਨੇਰ ਨਹੀਂ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ ਵਾਲੇ ਨੂੰ ਇਹ ਸ਼ਬਦ ਨਹੀਂ ਕਹਿਣੇ ਚਾਹੀਦੇ। ਨਾ ਉਹਦੇ ਘਰ ਵਿਚ ਦੇਰ ਹੈ, ਨਾ ਉਹਦੇ ਘਰ ਵਿਚ ਹਨੇਰ ਹੈ। ਆਪਾਂ ਕਹਿੰਦੇ ਹਾਂ, ਫਿਰ ਦੇਰੀ ਕਿਉਂ ?

ਹੁਣ ਸਰੀਰ ਦਾ ਸਭ ਤੋਂ ਨੇੜੇ ਦਾ ਜੋ ਅੰਗ ਹੈ, ਉਹ ਸਾਡਾ ਹੱਥ ਹੈ। ਅੱਖਾਂ ਸਾਡੇ ਨੇੜੇ ਨਹੀਂ, ਨੱਕ ਸਾਡੇ ਨੇੜੇ ਨਹੀਂ, ਜੀਭ ਸਾਡੇ ਨੇੜੇ ਨਹੀਂ, ਪੈਰ ਸਾਡੇ ਨੇੜੇ ਨਹੀਂ, ਕਦੀ ਅੱਖਾਂ ਤੇ ਪੈਰ ਵਿਚ ਦਰਦ ਹੋਵੇ ਤਾਂ ਅੱਖਾਂ ਨੇ ਪੈਰਾਂ ਨੂੰ ਘੁੱਟ ਕੇ ਕਿਹਾ ਹੈ ਕਿ ਅਸੀਂ ਤੁਹਾਨੂੰ ਅਰਾਮ ਦੇਣਾ ਹੈ। ਕਦੀ ਸਾਡੇ ਕੰਨ ਵਿਚ ਦਰਦ ਹੋਵੇ ਤਾਂ ਕਦੀ ਜੀਭ ਨੇ ਕਿਹਾ ਹੈ ਕਿ ਮੈਂ ਕੰਨ ਦੀ ਹਿਫਾਜ਼ਤ ਕਰਾਂਗੀ। ਸਰੀਰ ਦੇ ਕਿਸੇ ਅੰਗ 'ਤੇ ਚੋਟ ਲੱਗੇ, ਦਰਦ ਹੋਵੇ ਤਾਂ ਇਕ ਦਮ ਹੱਥ ਉਥੇ ਜਾਂਦੇ ਹਨ, ਕੋਈ ਹੋਰ ਅੰਗ ਉਥੇ ਨਹੀਂ ਜਾਂਦੇ। ਪਰ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਕਿਉਂ ਕਹੀ ਜਾਂਦਾ ਹੈਂ ਰੱਬ ਦੂਰ ਹੈ। ਤੇਰੇ ਸਰੀਰ ਵਿਚ ਤੇਰਾ ਹੱਥ ਸਭ ਤੋਂ ਨੇੜੇ ਹੈ। ਤੂੰ ਭਾਵਨਾ ਬਣਾ ਕੇ ਦੇਖ, ਰੱਬ ਹੱਥ ਤੋਂ ਵੀ ਨੇੜੇ ਹੈ। ਭਗਤ ਰਵਿਦਾਸ ਜੀ ਦਾ ਬਚਨ ਪੜ੍ਹਦੇ ਹਾਂ।

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥*

(ਅੰਗ ੬੫੮)

ਦਰਵੇਸ਼ ਬਣ ਕੇ ਬੈਠ। ਜੇ ਤੇਰੀ ਝੋਲੀ ਵਿਚ ਖ਼ੈਰ ਨਹੀਂ ਪਈ, ਤਾਂ ਦੋਸ਼ ਗੁਰੂ ਦਾ ਨਹੀਂ। ਬੱਸ ਇਕ ਗੱਲ ਚੇਤੇ ਰੱਖੀਂ ਕਿ 'ਮੇਰੀ ਅਜੇ ਤਿਆਰੀ ਹੀ ਨਹੀਂ ਹੋਈ ਕਿ ਜਿਹੜੀ ਤੇਰੀ ਦਾਤ ਹੈ, ਇਸ ਨੂੰ ਮੈਂ ਸੰਭਾਲ ਸਕਾਂ।' ਇਸ ਭਾਵਨਾ ਨਾਲ ਚਲੇਂਗਾ, ਤਾਂ ਦਾਤ ਮਿਲੇਗੀ।

*ਆਪ ਲੀਏ ਲੜ ਲਾਏ॥*

(ਅੰਗ ੪੮੮)

ਲੜ ਲਾਏ ਦਾ ਤਾਂ ਸਿੱਧਾ ਅਰਥ ਤੁਸੀਂ ਸਮਝਦੇ ਹੋ। ਹੁਣ ਪੱਲੇ ਨਾਲ ਲੱਗਣ ਦੀ ਗੱਲ ਬਾਣੀ ਵਿਚ ਕਈ ਵਾਰੀ ਆਈ ਹੈ।

*ਹਮ ਅੰਧਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥*

(ਅੰਗ ੬੯੬)

ਸਾਨੂੰ ਪੱਲਾ ਪਕੜਾ। ਕਿਉਂਕਿ ਜਿਸ ਬੰਦੇ ਨੂੰ ਦਿੱਸਦਾ ਨਾ ਹੋਵੇ, ਤਾਂ ਉਹਨੂੰ ਬੋਲ ਕੇ ਕਹੋ ਕਿ ਮੇਰੀ ਸੇਧ ਨੂੰ ਆ। ਉਸ ਬੰਦੇ ਨੂੰ ਦਿੱਸਦਾ ਨਹੀਂ ਪਰ ਸ਼ਬਦ ਉਸਦੀ ਰੌਸ਼ਨੀ ਬਣ ਜਾਂਦਾ ਹੈ। ਸੱਚ ਜਾਣੀ ਮਨਾ, ਤੂੰ ਕਈ ਜਨਮਾਂ ਦਾ ਅੰਨ੍ਹਾ, ਰੱਬ ਤੈਨੂੰ ਦਿੱਸਦਾ ਨਹੀਂ। ਤੂੰ ਗੁਰੂ ਦੇ ਸ਼ਬਦ ਨੂੰ ਸੁਣ ਕੇ ਚੱਲ, ਸ਼ਬਦ ਤੈਨੂੰ ਗੁਰੂ ਦੇ ਘਰ ਵਿਚ ਲੈ ਜਾਏਗਾ।

*ਸੁਣਿਐ ਅੰਧੇ ਪਾਵਹਿ ਰਾਹੁ॥*

(ਅੰਗ ੩)

ਸੁਣ ਕੇ ਵੀ ਅੰਨ੍ਹਿਆਂ ਨੂੰ ਰਾਹ ਮਿਲ ਜਾਂਦਾ ਹੈ। ਹੁਣ ਦੂਸਰਾ ਤਰੀਕਾ ਹੈ ਕਿ ਜਿਸ ਨੂੰ ਆਪ ਨਹੀਂ ਦਿੱਸਦਾ, ਉਹ ਜਿਸ ਦੀਆਂ ਦੋਵੇਂ ਅੱਖਾਂ ਕਾਇਮ ਹਨ, ਉਸਦਾ ਪੱਲਾ ਪਕੜ ਲਵੇ। ਮੇਰੇ ਹਜ਼ੂਰ ਕਿਰਪਾਲੂ ਜੀ ਕਹਿਣ ਲੱਗੇ ਕਿ ਕਿਵੇਂ ਲੜ ਲਗ ਕੇ ਦਰਵੇਸ਼ ਬਣੀਏ। ਤੇ ਦਾਤਾ ਜੀ ਨੇ ਕਿਹਾ-

*ਹਮ ਅੰਧੁਲੇ ਅੰਧ ਬਿਖੈ ਬਿਖ ਰਾਤੇ ਕਿਉ ਚਾਲਹ ਗੁਰ ਚਾਲੀ॥*

ਸਾਨੂੰ ਲੜ ਪਕੜਾ, ਸਾਨੂੰ ਪੱਲਾ ਪਕੜਾ।

*ਸਤਿਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥*

(ਅੰਗ ੬੬੭)

ਅੰਚਲ ਤੇ ਪਾਲੀ ਸ਼ਬਦ ਇਕੋ ਹੈ। ਅੱਗੋਂ ਸੱਚੇ ਪਾਤਿਸ਼ਾਹ ਕਹਿਣ ਲੱਗੇ ਕਿ ਜੇ ਪੱਲਾ ਪਕੜਨਾ ਹੈ ਤਾਂ ਪੱਲਾ ਪਕੜਨ ਦਾ ਮਤਲਬ ਰੁਮਾਲਾ ਪਕੜਨਾ ਨਹੀਂ। ਗੁਰਮੁਖੋ ! ਪੱਲਾ ਪਕੜਨ ਦਾ ਅਰਥ ਹੈ ਗੁਰੂ ਕੇ ਸਿੱਖਾ ! ਇਹੋ ਜਿਹਾ ਰਹਿਮਤਾਂ ਭਰਿਆ ਦਾਤਾ ਮਿਲੇਗਾ ਕਿ ਤੈਨੂੰ ਬਾਣੀ ਵਿਚੋਂ ਸੂਝ ਮਿਲ ਜਾਏਗੀ-

*ਕਰਿ ਬੰਦੇ ਤੂੰ ਬੰਦਗੀ ਜਿਚਰੁ ਘਟ ਮਹਿ ਸਾਹੁ॥*

(ਅੰਗ ੭੨੪)

ਜਿੰਨੇ ਚਿਰ ਤੱਕ ਤੇਰੇ ਸੁਆਸ ਚੱਲਦੇ ਹਨ। ਤੇਰੇ ਸੁਆਸਾਂ ਵਿਚੋਂ ਰੰਗ ਕੇ ਗੁਰੂ ਨਿਕਲੇ। ਤੇਰੀ ਅਵਾਜ਼ ਵਿਚੋਂ ਗੁਰੂ ਨਿਕਲੇ। ਜਦੋਂ ਅਸੀਂ ਸ਼ਾਮ ਨੂੰ ਬਾਣੀ ਪੜ੍ਹਦੇ ਹਾਂ-

*ਕਰਉ ਬੇਨੰਤੀ ਸੁਨਹੁ ਮੇਰੇ ਮੀਤਾ* (ਅੰਗ ੨੦੫)

ਹੁਕਮ ਨਹੀਂ ਕਰਦਾ। ਤੂੰ ਸੌਣ ਲੱਗਾ ਹੈਂ, ਇਸ ਕਰਕੇ ਬੇਨਤੀ ਕਰਨਾ। ਹੋ ਸਕਦਾ ਹੈ ਇਹ ਰਾਤ ਤੇਰੀ ਜ਼ਿੰਦਗੀ ਦੀ ਆਖ਼ਰੀ ਰਾਤ ਹੋਵੇ। ਮੈਂ ਤੈਨੂੰ ਹੁਕਮ ਨਹੀਂ ਕਰਦਾ, ਸੌਣ ਲੱਗੇ ਬੇਨਤੀ ਕਰਾਂ। ਜੇ ਸਵੇਰੇ ਦਿਨ ਚੜ੍ਹਿਆ ਤਾਂ ਮੇਰੀ ਬੇਨਤੀ ਨੂੰ ਸੁਣ ਕੇ ਜ਼ਿੰਦਗੀ ਕਮਾ ਲਈਂ। ਪੱਲਾ ਉਹੀ ਪਕੜਦੇ ਹਨ।

*ਜੋ ਗੁਰ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥*

(ਅੰਗ ੬੬੭)

ਇਕ ਹੋਰ ਮੈਂ ਬੇਨਤੀ ਕਰਾਂ। ਜਿੰਨ੍ਹਾਂ ਨੇ ਲੜ ਫੜਿਆ ਹੈ, ਕਦੀ ਝੂਠੀ ਖ਼ੁਸ਼ਾਮਦ ਨਹੀਂ ਦੇਖੋਗੇ। ਦਰਵੇਸ਼ ਤਾਂ ਬੇਪਰਵਾਹ ਹੈ। ਭਾਈ ਸਾਹਿਬ ਨੇ ਸ਼ਬਦ ਪੜ੍ਹਿਆ-

*ਆਖਾ ਜੀਵਾ ਵਿਸਰੈ ਮਰਿ ਜਾਉ॥*

(ਅੰਗ ੯)

ਇੰਨੀ ਯਾਦ ਹੋਵੇ-

*ਇਕ ਘੜੀ ਨਾ ਮਿਲਤੇ ਤਾ ਕਲਿਜੁਗੁ ਹੋਤਾ॥*

(ਅੰਗ ੯੬)

ਇੰਨਾ ਕੁ ਰੱਬ ਨਾਲ ਜੁੜਿਆ ਹੋਵੇ। ਅਵਾਜ਼ ਦੇ ਕੇ ਕਹੇ, ਰੱਬ ਦੀ ਯਾਦ ਮੇਰੇ ਹਿਰਦੇ ਵਿਚ ਵੱਸ ਜਾਏ। ਹੇ ਸੱਚੇ ਪਾਤਿਸ਼ਾਹ !

*ਆਪਿ ਲੀਏ ਲੜਿ ਲਾਇ॥*

ਕੌਣ ਹਨ ਜਿੰਨ੍ਹਾਂ ਨੂੰ ਤੁਸੀਂ ਆਪਣੇ ਲੜ ਨਾਲ ਲਾਇਆ। ਤੇ ਲੜ ਕੌਣ ਪਕੜਦੇ ਹਨ ? ਉਥੇ ਕਿਰਪਾਲੂ ਦਾਤਾ ਜੀ ਕਹਿਣ ਲੱਗੇ-

*ਉਸਤਤਿ ਨਿੰਦਾ ਨਾਨਕਾ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥*

(ਅੰਗ ੯੬੩)

ਇਕ ਗੱਲ ਚੇਤੇ ਰਖਿਉ, ਗੁਰੂ ਗ੍ਰੰਥ ਸਾਹਿਬ ਲੋਕ ਤੇ ਪਰਲੋਕ ਦੇ ਸਹਾਇਕ ਹਨ। ਅਸੀਂ ਆਪਣੇ ਦੁਨੀਆਵੀ ਕਾਰਜ ਵੀ ਗੁਰੂ ਦੀ ਹਜ਼ੂਰੀ ਵਿਚ ਕਰਦੇ ਹਾਂ। ਦਰਵੇਸ਼ ਪੁਕਾਰ ਕੇ ਕਹਿੰਦਾ ਹੈ ਕਿ

*ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥*
*ਜੀਵਦਿਆ ਪੈਰਾ ਤਲੇ ਮੁਇਆ ਉਪਰਿ ਹੋਇ॥*

(ਅੰਗ ੧੩੭੮)

ਦਰਵੇਸ਼ੀ ਕਰਨੀ ਬੜੀ ਮੁਸ਼ਕਿਲ ਹੈ। ਕਹਿਣ ਲੱਗੇ ਰੱਬ ਜੀ ! ਮੈਂ ਵੀ ਗ੍ਰਹਿਸਤੀਆਂ ਵਾਲੀ ਪੋਟਲੀ, ਉਹ ਹੀ ਕਲੇਸ਼ ਮੈਂ ਆਪਣੇ ਸਿਰ ਉੱਤੇ ਬੰਨ੍ਹਿਆ ਹੈ ਤੇ ਮੈਂ ਕਹਿੰਦਾ ਹਾਂ ਕਿ

ਮੈਂ ਦਰਵੇਸ਼ ਹਾਂ-

*ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆ ਭਤਿ॥*
*ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ॥*

(ਅੰਗ ੧੩੭੭)

ਕਿਥੇ ਇਹਨੂੰ ਸੁੱਟ ਕੇ ਤੁਰ ਜਾਵਾਂ। ਹਜ਼ੂਰ ਕਿਰਪਾਲੂ ਜੀ ਨੇ ਦਰਵੇਸ਼ ਬਾਬਾ ਫ਼ਰੀਦ ਜੀ ਨੇ ਦੋ ਪ੍ਰਮਾਣ ਦਿੱਤੇ। ਜੇ ਰੱਬ ਦੇ ਦਰ 'ਤੇ ਪਹੁੰਚਣਾ ਹੈ ਤਾਂ ਰੁੱਖ ਵਰਗਾ ਬਣ ਜਾ, ਤੇ ਦੂਜਾ ਤੱਪ ਵਰਗਾ ਬਣ ਜਾ। ਆਪ ਜੀ ਬਾਣੀ ਵਿਚ ਪੜ੍ਹਦੇ ਹੋ-

*ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥*
*ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ॥*

(ਅੰਗ ੧੩੭੮)

ਜੇ ਦਰਵੇਸ਼ ਬਣਨਾ ਹੈ ਤਾਂ

*ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥*
*ਦੇਰਵੇਸਾਂ ਨੂੰ ਲੋੜੀਐ ਰੁਖਾਂ ਦੀ ਜੀਰਾਂਦ॥*

(ਅੰਗ ੧੩੮੧)

ਰੁੱਖ ਵਰਗੀ ਜਰਾਂਦ ਬਣਾ ਲੈ, ਤੇ ਸੱਚ ਜਾਣੀ ਤਾਂ ਹੀ ਦਰਵੇਸ਼ ਬਣੇਂਗਾ। ਰੁੱਖ ਦੀ ਜੀਰਾਂਦ ਇਹ ਹੈ, ਪਹਿਲਾ ਗੁਣ ਰੁੱਖ ਵਿਚ ਇਹ ਹੈ ਕਿ ਜਿਥੇ ਲੱਗ ਗਿਆ ਉਥੇ ਟਿਕਿਆ ਰਹਿੰਦਾ ਹੈ। ਉਹ ਰੋਜ਼ ਰੋਜ਼ ਥਾਵਾਂ ਨਹੀਂ ਜੇ ਬਦਲਦਾ। ਦੂਜੀ ਰੁੱਖ ਦੀ ਜੀਰਾਂਦ ਇਹ ਹੈ, ਕਿ ਉਹ ਸਰਦੀ ਨੂੰ, ਗਰਮੀ ਨੂੰ, ਲੂਅ ਨੂੰ, ਠੰਡੀ ਹਵਾ ਨੂੰ ਬਰਦਾਸ਼ਤ ਕਰਦਾ ਹੈ ਪਰ ਦੇਖੋ ਜਿਹੜੇ ਰੁੱਖ ਨੂੰ ਇਹ ਜੀਰਾਂਦ ਰੱਬ ਦੇਂਦਾ ਹੈ, ਉਸ ਰੁੱਖ ਨੂੰ ਇਕ ਦਿਨ ਮਿਠੇ ਫੱਲ ਲੱਗਦੇ ਹਨ। ਬਾਬਾ ਜੀ ਨੇ ਕਿਹਾ-

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥*

ਜਿੰਨ੍ਹਾਂ ਨੂੰ ਤੁਸੀਂ ਆਪਣੇ ਲੜ ਨਾਲ ਲਾ ਲਿਆ, ਉਹ ਦਰਵੇਸ਼ ਤਾਂ ਧੰਨ ਹਨ ਤੇ ਜਿੰਨ੍ਹਾਂ ਨੂੰ ਜਿਸ ਮਾਂ ਨੇ ਜਨਮ ਦਿੱਤਾ,

*ਤਿਨ ਧੰਨੁ ਜਣੇਦੀ ਮਾਉ*

ਉਹਨਾਂ ਨੂੰ ਜਨਮ ਦੇਣ ਵਾਲੀ ਮਾਂ ਵੀ ਧੰਨ ਹੈ। ਕਹਿਣ ਲੱਗੇ-

*ਆਏ ਸਫਲੁ ਸੇ॥*

ਉਹ ਧਰਤੀ 'ਤੇ ਸਫਲ ਹੋ ਕੇ ਗਏ। ਆਪ ਸਭ ਦਾ ਧੰਨਵਾਦ ਹੈ ਜਿੰਨ੍ਹਾਂ ਇਕਾਗਰਤਾ ਨਾਲ ਸਰਵਨ ਕੀਤਾ ਹੈ। ਆਉ ਜਤਨ ਕਰੀਏ ਲੋਕਾਂ ਦੇ ਬੂਹੇ 'ਤੇ ਪਹਿਰੇਦਾਰ ਬਣਨ ਦੀ

ਥਾਂ ਆਪਣੇ ਘਰ ਦੇ ਪਹਿਰੇਦਾਰ ਬਣੀਏ। ਆਪਣੀ ਜ਼ਿੰਦਗੀ ਵੱਲ ਝਾਤੀ ਮਾਰੀਏ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸ਼ੇਖ ਫਰੀਦ ਜੀ
# ਦਿਲਹੁ ਮੁਹਬਤਿ

ਜਿਸਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਪਿਆਸ ਹੈ, ਸੱਚ ਜਾਣਿਉ ਉਸਦਾ ਕਦੀ ਅੰਦਰ ਅੱਕਦਾ ਨਹੀਂ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਬਹੁਤ ਪਿਆਰਾ ਬਚਨ ਕਿਹਾ ਹੈ ਕਿ ਲੋਕੀਂ ਉਨ੍ਹਾਂ ਨੂੰ ਕਮਲੇ ਕਹਿੰਦੇ ਹਨ ਜਿਹੜੇ ਇਸ਼ਕ ਵਿਚ ਰੱਤੇ ਹਨ। ਕਹਿਣਗੇ ਬਾਰ ਬਾਰ ਇਕੋ ਗੱਲ ਕਿਉਂ ? ਭਾਈ ਸਾਹਿਬ ਕਹਿੰਦੇ ਹਨ, ਮੱਛੀ ਪਾਣੀ ਵਿਚ ਰਹਿੰਦੀ ਹੈ। ਕਦੀ ਕੋਈ ਬੰਦਾ ਕਹੇ ਐ ਮੱਛੀ ! ਕਈ ਸਦੀਆਂ ਤੋਂ ਜਿਸ ਦਿਨ ਰੱਬ ਨੇ ਤੈਨੂੰ ਸਿਰਜਿਆ, ਇਹ ਪਾਣੀ ਬਣਾਇਆ ਹੈ, ਤੂੰ ਪਾਣੀ ਵਿਚ ਰਹਿੰਦੀ ਹੈਂ, ਕਦੀ ਤੇਰਾ ਮਨ ਇਸ ਪਾਣੀ ਤੋਂ ਅੱਕਿਆ ਨਹੀਂ ? ਕਹਿਣ ਲੱਗੇ ਮੱਛੀ ਸਾਰੀ ਜ਼ਿੰਦਗੀ ਪਾਣੀ ਵਿਚ ਹੈ, ਪਰ ਪਾਣੀ ਵਿਚ ਰਹਿ ਕੇ ਉਸਦਾ ਪਾਣੀ ਨਾਲ ਕਦੀ ਪਿਆਰ ਨਹੀਂ ਘੱਟਿਆ।

ਕਮਲ ਦਾ ਫੁੱਲ ਖਿੜਦਾ ਹੈ, ਭੌਰੇ ਆ ਕੇ ਬੈਠਦੇ ਹਨ। ਕਮਲ ਦਾ ਫੁੱਲ ਪੰਖੜੀਆਂ ਸਮੇਟਦਾ ਹੈ, ਭੌਰੇ ਖ਼ਤਮ ਹੋ ਜਾਂਦੇ ਹਨ ਪਰ ਕਦੀ ਵੀ ਭੌਰਿਆਂ ਨੇ ਇਹ ਨਹੀਂ ਕਿਹਾ ਕਿ ਅੱਜ ਤੋਂ ਬਾਅਦ ਕਮਲ ਦੇ ਫੁੱਲ ਕੋਲ ਨਹੀਂ ਜਾਣਾ। ਉਹ ਅੱਜ ਤੱਕ ਅੱਕੇ ਨਹੀਂ। ਪੰਛੀ ਆਕਾਸ਼ ਵਿਚ ਰੋਜ਼ ਉੱਡਦਾ ਹੈ। ਕਦੀ ਕਿਸੇ ਪੰਛੀ ਨੇ ਇਹ ਨਹੀਂ ਕਿਹਾ ਕਿ ਅੱਜ ਮੈਂ ਆਕਾਸ਼ ਵਿਚ ਨਹੀਂ ਉੱਡਣਾ।

ਜਿਸ ਗੁਰਮੁਖ ਦੇ ਅੰਦਰ ਰੱਬ ਨੂੰ ਮਿਲਣ ਦਾ ਇਸ਼ਕ ਹੈ ਤੇ ਉਹ ਉਸਦੇ ਦੀਦਾਰ ਦੀ ਤਾਂਘ ਵਿਚ ਬੈਠਾ ਹੈ। ਸਰੀਰ ਤਾਂ ਢੱਲ ਜਾਏਗਾ ਪਰ ਉਸਦੇ ਅੰਦਰ ਵਾਲਾ ਨੇਹ ਕਦੀ ਵੀ ਪੁਰਾਣਾ ਨਹੀਂ ਹੁੰਦਾ।

ਉਸਦੇ ਅੰਗ ਅੰਗ ਵਿਚ ਪਿਆਰੇ ਨੂੰ ਮਿਲਣ ਦੀ ਤੜਪ ਪੈਦਾ ਹੋ ਜਾਂਦੀ ਹੈ। ਜੇ ਅੰਦਰ ਦਾ ਪਿਆਰ ਹੋਵੇ ਤਾਂ ਪਿਆਰਾ ਕਿਉਂ ਨਹੀਂ ਆ ਕੇ ਰਹਿਣ ਬਸੇਰਾ ਵਸਾਏਗਾ। ਜਦੋਂ ਅੰਦਰ ਆਪਣੀ ਦੁਬਿਧਾ ਵਿਚ ਹੋਵੇ, ਪਤਾ ਨਹੀਂ ਆਉਣਾ ਹੈ ਕਿ ਨਹੀਂ ਆਉਣਾ, ਪਤਾ ਨਹੀਂ ਮੇਹਰ ਹੋਵੇਗੀ ਕਿ ਨਹੀਂ ਹੋਵੇਗੀ, ਤਾਂ ਸੱਚ ਜਾਣਿਉ, ਦਬੁਧਿਾ ਤੇ ਭਰਮ ਵਿਚ ਪਏ ਹੋਏ ਹਿਰਦੇ ਕਦੀ ਵੀ ਜਗਿਆਸੂ ਨਹੀਂ ਬਣ ਸਕਦੇ। ਜਿਹੜਾ ਇਕ ਪਾਸੇ ਲੱਗ ਜਾਏ ਫਿਰ ਉਸਨੇ ਆਉਣਾ ਹੀ ਆਉਣਾ ਹੈ।

ਬਾਬਾ ਫ਼ਰੀਦ ਜੀ ਕਹਿੰਦੇ ਹਨ-

*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥*

ਜਿਹੜੇ ਪਿਆਰੇ ਦੇ ਇਸ਼ਕ ਵਿਚ ਰੱਤੇ ਹਨ, ਉਸਦੇ ਦੀਦਾਰ ਦੀ ਤਾਂਘ ਲੈ ਕੇ ਬੈਠੇ ਹਨ।

*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥ ੧॥ ਰਹਾਉ॥*

(ਅੰਗ ੪੮੮)

ਜਿਨ੍ਹਾਂ ਨੂੰ ਰੱਬ ਭੁੱਲ ਜਾਏ, ਉਹ ਬੰਦੇ ਜ਼ਮੀਨ ਉਤੇ ਭਾਰ ਹਨ। ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ ਕਿ ਧਰਤੀ ਨੇ ਇਕ ਦਿਨ ਪ੍ਰਮਾਤਮਾ ਦੇ ਚਰਨਾਂ ਵਿਚ ਫ਼ਰਿਆਦ ਕੀਤੀ ਸੀ ਕਿ ਹੇ ਪ੍ਰਭੂ ! ਮੇਰੇ ਭਾਰ ਨੂੰ ਹਰੋ। ਮੇਰੇ ਭਾਰ ਨੂੰ ਮੇਰੇ ਤੋਂ ਦੂਰ ਕਰੋ। ਪ੍ਰਮਾਤਮਾ ਨੇ ਪੁੱਛਿਆ ਕਿ ਤੇਰੇ ਉੱਤੇ ਭਾਰ ਕਿਸ ਦਾ ਹੈ ? ਜਿਹੜੇ ਉੱਚੇ ਉੱਚੇ ਪਹਾੜ ਹਨ, ਕੀ ਇਹਨਾਂ ਦਾ ਭਾਰ ਹੈ ? ਕੀ ਲੋਕਾਂ ਨੇ ਜਿਹੜੇ ਉੱਚੇ ਉੱਚੇ ਮਕਾਨ ਬਣਾਏ ਹਨ, ਉਹਨਾਂ ਦਾ ਭਾਰ ਹੈ ਤੈਨੂੰ ? ਕਹਿਣ ਲੱਗੀ ਪਹਾੜਾਂ ਦਾ ਪਰਬਤਾਂ ਦਾ, ਘਰਾਂ ਦਾ ਮੈਨੂੰ ਭਾਰ ਨਹੀਂ। ਫਿਰ ਤੈਨੂੰ ਕਿਸ ਚੀਜ਼ ਦਾ ਭਾਰ ਹੈ ? ਇਹਨਾਂ ਸਮੁੰਦਰ ਨਦੀ ਨਾਲਿਆਂ ਦਾ ਜਿਹੜੇ ਤੇਰੀ ਹਿੱਕ 'ਤੇ ਵੱਗਦੇ ਹਨ ? ਧਰਤੀ ਕਹਿਣ ਲੱਗੀ, ਮੈਨੂੰ ਪਾਣੀ ਦੇ ਸੋਮਿਆਂ ਦਾ ਭਾਰ ਨਹੀਂ। ਕੀ ਤੈਨੂੰ ਇਹਨਾਂ ਪੰਛੀਆਂ ਦਾ, ਮਨੁੱਖਾਂ ਦਾ, ਜੀਵਾਂ ਦਾ, ਕੀੜਿਆਂ ਮਕੌੜਿਆਂ ਦਾ ਭਾਰ ਹੈ ? ਕਹਿਣ ਲੱਗੀ, ਮੈਨੂੰ ਇਹਨਾਂ ਦਾ ਵੀ ਭਾਰ ਨਹੀਂ। ਕੀ ਤੈਨੂੰ ਭਾਰ ਹੈ ਇਹਨਾਂ ਲੱਦੇ ਹੋਏ ਰੁੱਖਾਂ ਦਾ ? ਨਹੀਂ, ਇਹਨਾਂ ਦਾ ਵੀ ਭਾਰ ਨਹੀਂ। ਪ੍ਰਮਾਤਮਾ ਕਹਿੰਦੇ ਹਨ, ਫਿਰ ਭਾਰ ਕਿਸਦਾ ਹੈ ? ਭਾਈ ਸਾਹਿਬ ਕਹਿੰਦੇ ਹਨ-

*ਨਾ ਤਿਸੁ ਭਾਰੈ ਪਰਬਤਾਂ ਅਸਮਾਨ ਖਹੰਦੇ।*
*ਨਾ ਤਿਸੁ ਭਾਰੈ ਕੋਟ ਗੜ੍ਹ ਘਰ ਬਾਰ ਦਿਸੰਦੇ।*
*ਨਾ ਤਿਸੁ ਭਾਰੈ ਸਾਇਰਾਂ ਨਦ ਵਾਹ ਵਹੰਦੇ।*
*ਨਾ ਤਿਸੁ ਭਾਰੈ ਤਰੁਵਰਾਂ ਫਲ ਸੁਫਲ ਫਲੰਦੇ।*
*ਨਾ ਤਿਸੁ ਭਾਰੈ ਜੀਅ ਜੰਤ ਅਣਗਣਤ ਫਿਰੰਦੇ।*

ਪੁੱਛਿਆ ਫਿਰ ਤੈਨੂੰ ਭਾਰ ਕਿਸਦਾ ਹੈ ? ਧਰਤੀ ਕਹਿਣ ਲੱਗੀ ਸੱਚ ਜਾਣੀ ਪ੍ਰਮਾਤਮਾ ! ਮੇਰੀ ਹਿੱਕ 'ਤੇ ਜਦੋਂ ਤੇਰੇ ਨਾਮ ਨੂੰ ਭੁੱਲਣ ਵਾਲਾ ਪੈਰ ਰੱਖਦਾ ਹੈ, ਜਿਹੜਾ ਤੇਰੇ ਨਾਮ ਤੋਂ ਮੁਨਕਰ ਹੋ ਗਿਆ ਹੈ, ਉਸ ਅਕ੍ਰਿਤਘਣ ਦਾ ਹੀ ਮੇਰੇ ਉੱਤੇ ਭਾਰ ਹੈ।

*ਭਾਰੇ ਭੁਈਂ ਅਕ੍ਰਿਤਘਣ ਮੰਦੀ ਹੂ ਮੰਦੇ।*

(ਵਾਰ ੩੫, ਪਉੜੀ ੮)

*ਵਿਸਰਿਆ ਜਿਨੑ ਨਾਮੁ ਤੇ ਭੁਏ ਭਾਰੁ ਥੀਏ॥*

(ਅੰਗ ੪੮੮)

ਗੁਰੂ ਦੀ ਅੱਖ ਤੇ ਦੁਨੀਆਦਾਰ ਦੀ ਅੱਖ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਅਸੀਂ ਝੁੱਕ ਜਾਂਦੇ ਹਾਂ ਜਿਸਦੇ ਕੋਲ ਚਾਰ ਟਕੇ ਹੋਣ। ਅਸੀਂ ਖ਼ੁਸ਼ਾਮਦ ਕਰਦੇ ਹਾਂ ਜਿਸਦੇ ਕੋਲ ਪਦਵੀ ਹੋਵੇ। ਪਰ ਮੇਰੇ ਗੁਰੂ ਜੀ ਨੂੰ ਪੁੱਛ ਕੇ ਦੇਖੋ, ਉਹ ਕਹਿੰਦੇ ਹਨ ਕਿ ਜਿਸ ਬੰਦੇ ਨੇ ਰੱਬ ਨੂੰ ਭੁੱਲਾ ਦਿੱਤਾ ਹੈ, ਸੱਚ ਜਾਣਨਾ, ਉਹ ਸਵਰਗ ਲੋਕ ਵਿਚ ਵੀ ਆਪਣੇ ਘਰ ਬਣਾ ਲਵੇ, ਉਸਨੂੰ ਨਰਕ ਦੀ ਅੱਗ ਤੋਂ ਕੋਈ ਨਹੀਂ ਬਚਾ ਸਕਦਾ, ਉਹ ਸਵਰਗ ਲੋਕੀ ਬੰਦਾ ਹੀ ਧਰਤੀ 'ਤੇ ਭਾਰ ਹੈ।

ਅਸੀਂ ਇਕ ਬਚਨ ਪੜ੍ਹਦੇ ਹਾਂ-

*ਬਸੰਤ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ॥*

ਲੋਕ ਕਹਿੰਦੇ ਹਨ, ਬੱਲੇ ਬੱਲੇ, ਇਸਦੇ ਵਰਗਾ ਬੰਦਾ ਕੋਈ ਨਹੀਂ। ਮੇਰੇ ਗੁਰੂ ਸਾਹਿਬ ਕਹਿੰਦੇ ਹਨ, ਬੰਦਾ ਕਾਹਦਾ, ਧਰਤੀ 'ਤੇ ਬੋਝ ਬਣਿਆ ਹੋਇਆ ਹੈ।

*ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣ ਉਦਿਆਨ ਭਰਮਣਹ॥*
*ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ॥*
*ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ॥*

(ਅੰਗ ੭੦੭)

*ਵਿਸਰਿਆ ਜਿਨੑ ਨਾਮੁ ਤੇ ਭੁਇ ਭਾਰੁ ਥੀਏ॥ ੧॥ ਰਹਾਉ॥*

(ਅੰਗ ੪੮੮)

*ਬਿਨੁ ਸਿਮਰਨ ਦਿਨੁ ਰੈਨਿ ਬਿਰਥਾ ਬਿਹਾਇ॥*
*ਮੇਘ ਬਿਨਾ ਜਿਉ ਖੇਤੀ ਜਾਇ॥*

(ਅੰਗ ੨੬੯)

ਜੇ ਰੱਬ ਭੁੱਲ ਗਿਆ ਤਾਂ ਸਾਹਿਬ ਕਹਿੰਦੇ ਹਨ-

*ਹਰ ਬਿਸਰਤ ਸਦਾ ਖੁਆਰੀ॥*

(ਅੰਗ ੭੧੧)

*ਵਿਸਰਿਆ ਜਿਨੑ ਨਾਮੁ ਤੇ ਭੁਇ ਭਾਰੁ ਥੀਏ॥*

(ਅੰਗ ੪੮੮)

*ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ॥*

(ਅੰਗ ੭੧੧)

ਉਸ ਬੰਦੇ ਦਾ ਭਾਰ ਕਿਹੋ ਜਿਹਾ ਹੈ ? ਕਹਿਣ ਲੱਗੇ ਕਿ ਜਿਹੋ ਜਿਹੀ ਸੱਪ ਦੀ ਉਮਰ

ਉਹੋ ਜਿਹੀ ਉਸਦੀ ਉਮਰ। ਸੱਪ ਧਰਤੀ 'ਤੇ ਰਹਿੰਦਾ ਹੈ ਤੇ ਜ਼ਹਿਰ ਘੋਲਦਾ ਹੈ, ਰੱਬ ਤੋਂ ਵਿਛੜਿਆ ਹੋਇਆ ਜੀਵ ਰਹਿੰਦਾ ਹੈ ਤਾਂ ਉਹ ਵਿਕਾਰਾਂ ਦੀ ਜ਼ਹਿਰ ਹੀ ਦਿਨ ਰਾਤ ਖਾਈ ਜਾ ਰਿਹਾ ਹੈ। ਕਹਿਣ ਲੱਗੇ-

*ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥*
*ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ॥*

(ਅੰਗ ੭੧੨)

ਬਾਬਾ ਜੀ ਬਚਨ ਕਰਦੇ ਹਨ-

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*

ਜਿਹੜੇ ਰੱਬ ਨੂੰ ਦਿਲੋਂ ਇਸ਼ਕ ਕਰਦੇ ਹਨ, ਅਸਲ ਵਿਚ ਉਹੀ ਸੱਚੇ ਹਨ। ਕਈ ਵਾਰੀ ਪ੍ਰੀਤ ਦੇ ਸ਼ਬਦ ਵਰਤੇ ਜਾਂਦੇ ਹਨ ਪਰ ਅੰਦਰ ਪ੍ਰੀਤ ਨਹੀਂ। ਮੇਰਾ ਰੱਬ ਮੇਹਰ ਕਰੇ ਕਿ ਜੋ ਕੁਝ ਅਸੀਂ ਬਾਹਰੋਂ ਕਹਿੰਦੇ ਹਾਂ, ਅੰਦਰੋਂ ਹੋ ਜਾਈਏ। ਗੁਰੂ ਅਮਰਦਾਸ ਜੀ ਦੇ ਦੋ ਬਚਨ ਅਸੀਂ ਪੜ੍ਹਦੇ ਹਾਂ-

*ਜੀਅਹੁ ਮੈਲੇ ਬਾਹਰਹੁ ਨਿਰਮਲ॥*
*ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥*

(ਅੰਗ ੯੧੯)

ਉਹਨਾਂ ਨੇ ਆਪਣੀ ਜ਼ਿੰਦਗੀ ਨੂੰ ਜੂਏ ਵਿਚ ਹਾਰ ਦਿੱਤਾ ਹੈ, ਜਿਹੜੇ ਬਾਹਰੋਂ ਕੁਝ ਤੇ ਅੰਦਰੋਂ ਕੁਝ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਇਹੀ ਸ਼ਬਦ ਔਰੰਗਜ਼ੇਬ ਨੂੰ ਕਹੇ ਸਨ ਕਿ ਹਕੀਕਤ ਵਿਚ ਮਰਦ ਕੇਵਲ ਉਹ ਹੈ ਜੋ ਪੇਟ ਵਿਚ ਹੋਵੇ, ਉਹ ਮੂੰਹ ਤੋਂ ਕਹੇ ਅਤੇ ਜੋ ਮੂੰਹ ਵਿਚ ਹੋਵੇ ਉਹ ਆਪਣੇ ਅੰਦਰ ਰੱਖੇ। ਜਿਹੜਾ ਮੂੰਹ ਵਿਚ ਹੋਰ ਤੇ ਅੰਦਰੋਂ ਕੁਝ ਹੋਰ ਹੈ, ਹਕੀਕਤ ਵਿਚ ਉਹ ਮਰਦ ਕਹਾਉਣ ਦਾ ਵੀ ਹੱਕਦਾਰ ਨਹੀਂ। ਮਰਦ ਉਹ ਹੈ ਜਿਹੜਾ ਵਾਅਦੇ ਦਾ ਪੱਕਾ ਹੈ। ਰੱਬ ਨੂੰ ਇਸ਼ਕ ਕਰਨ ਦੀਆਂ ਗੱਲਾਂ ਕਰਦਾ ਹੈ, ਪਰ ਖਿਮਾ ਕਰਿਉ, ਸਾਡੀ ਅਵਸਥਾ ਤਾਂ ਬਣ ਗਈ ਹੈ-

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*
*ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥*
*ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥*

(ਅੰਗ ੮੫)

*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥*

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਸੱਚ ਜਾਣੀ ਔਰੰਗਜ਼ੇਬ, ਤੂੰ ਆਪਣੇ ਆਪ ਨੂੰ ਤਖ਼ਤ ਦਾ ਮਾਲਕ ਕਹਿੰਦਾ ਹੈਂ, ਦਾਨਿਆਂ ਦੀ ਨਜ਼ਰ ਵਿਚ ਤਾਂ ਤੈਨੂੰ ਮਰਦ ਅਖਵਾਉਣ ਦਾ ਵੀ ਹੱਕ ਨਹੀਂ।

ਦਿਲੋਂ ਮੁਹੱਬਤ ਕਰਨ ਵਾਲੇ ਕਹਿੰਦੇ ਹਨ-

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*

*ਤੂੰ ਪਹਾੜ ਬਣ ਮੈਂ ਮੋਰ ਬਣਕੇ ਤੇਰੇ 'ਤੇ ਆ ਜਾਵਾਂਗਾ।*

*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥੧॥*

ਤੁਸੀਂ ਚੰਦਰਮਾ ਬਣੋ, ਮੈਂ ਚਕੋਰ ਬਣ ਕੇ ਸਾਰੀ ਰਾਤ ਤੇਰੇ ਦੀਦਾਰ ਪਾਵਾਂਗਾ।

*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥*

*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧ ॥ ਰਹਾਉ॥*

ਜੇ ਤੂੰ ਮੇਰੇ ਨਾਲ ਪ੍ਰੀਤ ਨਾ ਤੋੜੇਂ ਤਾਂ ਮੈਂ ਵੀ ਨਹੀਂ ਤੋੜਾਂਗਾ। ਤੇਰੇ ਨਾਲੋਂ ਤੋੜ ਕੇ ਮੈਂ ਹੋਰ ਕਿਸ ਨਾਲ ਜੋੜਾਂਗਾ।

*ਜਉ ਤੁਮ ਦੀਵਰਾ ਤਉ ਹਮ ਬਾਤੀ॥*

*ਜਉ ਤੁਮ ਤੀਰਥ ਤਉ ਹਮ ਜਾਤੀ॥ ੨ ॥*

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*

*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ ੩ ॥*

(ਅੰਗ ੬੫੮)

ਜੇ ਤੂੰ ਦੀਵਾ ਬਣੇ, ਮੈਂ ਪਤੰਗਾ ਬਣ ਕੇ ਆਵਾਂ। ਤੂੰ ਤੀਰਥ ਬਣੇ ਮੈਂ ਤੇਰੇ ਕੋਲ ਯਾਤਰੀ ਬਣਕੇ ਆਵਾਂ। ਮੈਂ ਤਾਂ ਸੱਚੀ ਪ੍ਰੀਤ ਤੇਰੇ ਨਾਲ ਹੀ ਜੋੜੀ ਹੈ।

ਕਈ ਵਾਰੀ ਮੱਛਰ ਪਤੰਗੇ ਦੀ ਰੀਸ ਕਰਨ ਲੱਗ ਪੈਂਦਾ ਹੈ। ਇਸ਼ਕ ਕਰਨ ਵਾਲੇ, ਰੱਬ ਨੂੰ ਪਿਆਰ ਕਰਨ ਵਾਲੇ ਦੀਆਂ ਰੀਸਾਂ ਲੋਕ ਕਰਦੇ ਹਨ, ਪਰ ਪਿਆਰ ਕਿਸੇ ਟਾਵੇਂ ਟਾਵੇਂ ਵਿਚ ਹੈ। ਮੇਰੇ ਸਤਿਗੁਰ ਨੇ ਬਾਣੀ ਵਿਚ ਪ੍ਰਮਾਣ ਦਿੱਤਾ ਹੈ ਕਿ ਸਰੋਵਰ ਦਾ ਕਿਨਾਰਾ ਹੈ। ਦੋ ਚਿੱਟੇ ਰੰਗ ਦੇ ਪੰਛੀ ਉਸ ਕਿਨਾਰੇ 'ਤੇ ਬੈਠੇ ਹਨ। ਇਕ ਨੂੰ ਲੋਕ ਹੰਸ ਕਹਿੰਦੇ ਹਨ ਤੇ ਦੂਜੇ ਨੂੰ ਲੋਕ ਬਗਲਾ ਕਹਿੰਦੇ ਹਨ। ਹੰਸ ਪਾਣੀ ਚੱਟਣ ਲੱਗਾ ਹੈ ਤੇ ਬਗਲੇ ਨੇ ਯਕਲਖ਼ਤ ਕਿਹਾ ਕਿ ਲੋਕ ਪਤਾ ਨਹੀਂ ਹੰਸ ਪਿੱਛੇ ਕਿਉਂ ਸ਼ੁਦਾਈ ਹਨ। ਕਹਿੰਦਾ ਹੈ ਐ ਹੰਸ ! ਐਵੇਂ ਕਵੀ ਲੋਕ, ਭਗਤ ਲੋਕ, ਸੰਤ ਲੋਕ ਤੇਰੀ ਉਪਮਾ ਕਰਦੇ ਹਨ, ਝਾਤੀ ਮਾਰ ਪਾਣੀ ਵਿਚ ਆਪਣੇ ਪ੍ਰਤਿਬੰਬ ਤੇ ਮੇਰੇ ਪਰਛਾਵੇਂ ਵੱਲ, ਤੇਰੇ ਤੇ ਮੇਰੇ ਸਰੀਰ ਵਿਚ ਕੀ ਫ਼ਰਕ ਹੈ ? ਤੇਰੀਆਂ ਵੀ

ਲੱਤਾਂ ਲੰਮੀਆਂ ਹਨ ਤੇ ਮੇਰੀਆਂ ਵੀ ਲੰਮੀਆਂ ਹਨ। ਤੇਰੀ ਚੁੰਝ ਵੀ ਲੰਮੀ, ਮੇਰੀ ਚੁੰਝ ਵੀ ਲੰਮੀ। ਤੇਰਾ ਰੰਗ ਵੀ ਚਿੱਟਾ, ਮੇਰਾ ਰੰਗ ਵੀ ਚਿੱਟਾ। ਤੂੰ ਵੀ ਪਾਣੀ ਦੇ ਕਿਨਾਰੇ 'ਤੇ ਰਹਿੰਦਾ ਹੈਂ ਤੇ ਮੈਂ ਵੀ ਪਾਣੀ ਦੇ ਕਿਨਾਰੇ 'ਤੇ ਰਹਿੰਦਾ ਹਾਂ। ਪਤਾ ਨਹੀਂ ਲੋਕਾਂ ਨੂੰ ਤੇਰੇ ਵਿਚੋਂ ਕੀ ਗੁਣ ਲੱਭਾ ਕਿ ਤੇਰੀਆਂ ਸਿਫਤਾਂ ਕਰਦੇ ਹਨ ਤੇ ਮੈਨੂੰ ਲੋਕ ਨਿੰਦਦੇ ਪਏ ਹਨ।

ਉਸ ਵੇਲੇ ਹੰਸ ਨੇ ਕਿਹਾ ਸੱਜਣਾ। ਸਰੀਰ ਦੇ ਢਾਂਚੇ ਇਕੋ ਜਿਹੇ ਹੋਣ, ਜ਼ਰੂਰੀ ਨਹੀਂ ਕਿ ਅੰਦਰ ਦੀ ਬਿਰਤੀ ਵੀ ਇਕੋ ਜਿਹੀ ਹੋ ਜਾਏ। ਸਾਡਾ ਸਰੀਰ ਇਕੋ ਜਿਹਾ ਹੈ, ਪਰ ਅੰਦਰ ਬਿਰਤੀ ਵਿਚ ਕੋਹਾਂ ਦਾ ਅੰਤਰ ਹੈ। ਪੁੱਛਿਆ ਕਿਵੇਂ ? ਕਹਿਣ ਲੱਗਾ ਤੇਰੀ ਚੁੰਝ ਹਮੇਸ਼ਾ ਡੱਡੀਆਂ ਮੱਛੀਆਂ ਨੂੰ ਪਕੜਦੀ ਹੈ ਪਰ ਮੇਰੀ ਚੁੰਝ ਜਦੋਂ ਦੁੱਧ ਵਿਚ ਪਏ ਤਾਂ ਉਸਦੇ ਵਿਚੋਂ ਪਾਣੀ ਤੇ ਦੁੱਧ ਨੂੰ ਵੱਖ ਕਰ ਦਿੰਦੀ ਹੈ। ਦੂਜੀ ਗੱਲ ਉਸਨੇ ਕਹੀ। ਕਹਿਣ ਲੱਗਾ, ਲੱਤਾਂ ਦੋਨਾਂ ਦੀਆਂ ਪਤਲੀਆਂ ਹਨ, ਪਰ ਤੇਰੀਆਂ ਲੱਤਾਂ ਹਮੇਸ਼ਾ ਉਥੇ ਅੱਟਕਦੀਆਂ ਹਨ ਜਿਥੇ ਕੇਵਲ ਤੂੰ ਡੱਡੀਆਂ ਮੱਛੀਆਂ ਦੀ ਭਾਲ ਵਿਚ ਹੈਂ, ਮੇਰੀਆਂ ਲੱਤਾਂ ਹਮੇਸ਼ਾ ਉਥੇ ਟਿੱਕਦੀਆਂ ਹਨ ਜਿੱਥੇ ਮੈਂ ਕੀਮਤੀ ਮੋਤੀ ਚੁਣਨ ਵਾਸਤੇ ਜਾਂਦਾ ਹਾਂ। ਤੀਸਰੀ ਗੱਲ, ਤੇਰੇ ਖੰਭ ਵੀ ਹਨ ਤੇ ਮੇਰੇ ਖੰਭ ਵੀ ਹਨ ਪਰ ਖਿਮਾ ਕਰੀਂ, ਤੂੰ ਪਾਣੀ ਦੇ ਉਨੇ ਕੁ ਹਿੱਸੇ ਵਿਚ ਜਾ ਸਕਦਾ ਹੈਂ ਜਿਥੋਂ ਤੱਕ ਤੇਰੇ ਪੈਰ ਧਰਤੀ 'ਤੇ ਲੱਗ ਸਕਦੇ ਹਨ, ਡੂੰਘੇ ਪਾਣੀ ਵਿਚ ਤੂੰ ਤਰ ਨਹੀਂ ਸਕਦਾ। ਮੈਨੂੰ ਰੱਬ ਨੇ ਤਰਨ ਦੀ ਤਾਕਤ ਦਿੱਤੀ ਹੈ। ਤੂੰ ਤਾਂ ਡੁੱਬ ਜਾਏਂਗਾ, ਰੀਸ ਨਾ ਕਰੀਂ।

ਸੱਚ ਜਾਣੋ, ਦਿਲੋਂ ਮੁਹੱਬਤ ਕਰਨ ਵਾਲਿਆਂ ਦੀ ਰੀਸ ਕਈ ਵਾਰੀ ਲੋਕ ਕਰ ਲੈਂਦੇ ਹਨ, ਪਰ ਅੰਦਰ ਮੁਹੱਬਤ ਨਹੀਂ। ਜਿਹੜੇ ਬਾਹਰੋਂ ਕੁਝ ਹੋਰ ਤੇ ਅੰਦਰੋਂ ਕੁਝ ਹੋਰ ਹਨ, ਉਹ ਕੱਚੇ ਹਨ।

ਮੈਂ ਇਕ ਉਦਾਹਰਨ ਦੇਵਾਂ। ਦੀਵਾ ਬੱਲਿਆ ਹੈ। ਮੱਛਰ ਵੀ ਕਹਿੰਦਾ ਹੈ ਪਤੰਗਿਆਂ ਨੂੰ, ਪਰਵਾਨਿਆਂ ਨੂੰ ਕਿ ਮੈਂ ਵੀ ਤੁਹਾਡੀ ਕੁਲ ਵਿਚੋਂ ਹਾਂ। ਉਹਨਾਂ ਦੇਖਿਆ ਕਿ ਇਸਦੇ ਲੱਛਣ ਪਤੰਗੇ ਵਾਲੇ ਹਨ। ਉਸਨੇ ਪਤੰਗਿਆਂ ਵਿਚ ਰਹਿ ਕੇ ਕੁਝ ਸਮਾਂ ਦਬਦਬਾ ਬਣਾ ਲਿਆ। ਉਸ ਵੇਲੇ ਇਕ ਪਰਵਾਨੇ ਨੇ ਕਿਹਾ ਕਿ ਇਕ ਕੰਮ ਕਰ, ਦੇਖ ਕੇ ਆ ਪਿੰਡ ਵਿਚ ਕਿਤੇ ਦੀਵਾ ਬੱਲਿਆ ਹੈ। ਮੱਛਰ ਉਡਿਆ ਗਿਆ। ਉਸਨੇ ਦੇਖਿਆ ਦੀਵੇ ਘਰਾਂ ਵਿਚ ਬਲੇ ਹਨ। ਦੇਖਕੇ ਵਾਪਿਸ ਆ ਗਿਆ ਤੇ ਕਹਿਣ ਲੱਗਾ ਕਿ ਸਾਰੇ ਘਰਾਂ ਵਿਚ ਦੀਵੇ ਬੱਲੇ ਹਨ। ਉਹਨਾਂ ਕਿਹਾ, ਇਸਨੂੰ ਧੱਕੇ ਮਾਰ ਕੇ ਬਾਹਰ ਕੱਢੋ, ਇਹ ਪਰਵਾਨਾ ਨਹੀਂ। ਉਹ ਕਹਿੰਦਾ ਹੈ, ਹੱਦ ਹੋ ਗਈ, ਮੈਂ ਪਰਵਾਨਾ ਕਿਉਂ ਨਹੀਂ ? ਨਾਲੇ ਮੈਂ ਸੁਨੇਹਾ ਲਿਆ ਕੇ ਦਿੱਤਾ ਹੈ। ਪਰਵਾਨੇ ਕਹਿਣ ਲੱਗੇ ਕਿ ਇਹ ਪਰਵਾਨਾ ਹੁੰਦਾ ਤਾਂ ਮਰ ਜਾਂਦਾ ਉਥੇ, ਕਿਉਂਕਿ ਲਾਈਟ ਨੂੰ ਦੇਖਕੇ ਪਰਵਾਨੇ ਆ ਕੇ ਸੁਨੇਹਾ ਨਹੀਂ ਦਿੰਦੇ, ਉਸ ਤੋਂ ਕੁਰਬਾਨ ਹੋ ਜਾਂਦੇ ਹਨ। ਤੂੰ ਅਸਲ ਪਰਵਾਨਾ ਨਹੀਂ, ਤੂੰ ਸਾਡਾ ਭੇਖ ਬਣਾ ਕੇ ਸਾਡੀ ਨਕਲ ਕਰਨੀ ਚਾਹੁੰਦਾ ਹੈਂ, ਜਿਹੜੀ ਅੰਦਰ ਖਿੱਚ ਪੈਦਾ ਹੁੰਦੀ ਹੈ ਲਾਈਟ ਲਈ, ਉਹ ਖਿੱਚ ਤੇਰੇ ਅੰਦਰ ਰੱਬ ਨੇ ਪੈਦਾ ਹੀ ਨਹੀਂ ਕੀਤੀ।

ਜਿਸਦੇ ਅੰਦਰ ਮੁਹੱਬਤ ਹੈ, ਉਸਨੂੰ ਸਾਹਿਬ ਕਹਿੰਦੇ ਹਨ-

*ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥*

(ਅੰਗ ੨੬੯)

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲ ਸੇ॥ ੨॥*

ਜਿਨ੍ਹਾਂ ਨੂੰ ਖ਼ੁਦਾ ਨੇ ਆਪਣੇ ਲੜ ਆਪ ਹੀ ਕ੍ਰਿਪਾ ਕਰਕੇ ਲਾ ਲਿਆ ਹੈ, ਉਹ ਅਸਲ ਵਿਚ ਪ੍ਰਮੇਸ਼ਵਰ ਦੇ ਦਰ ਦੇ ਦਰਵੇਸ਼ ਹਨ ਤੇ ਜਿਨ੍ਹਾਂ ਨੇ ਪ੍ਰਮਾਤਮਾ ਦੇ ਬੂਹੇ ਨੂੰ ਮੰਨ ਲਿਆ ਹੈ, ਸਾਹਿਬ ਕਹਿੰਦੇ ਹਨ ਉਹ ਆਪ ਤਾਂ ਭਾਗਾਂ ਵਾਲੇ ਹਨ, ਉਹਨਾਂ ਨੂੰ ਜਨਮ ਦੇਣ ਵਾਲੀ ਮਾਂ ਵੀ ਧੰਨਤਾ ਯੋਗ ਹੈ। ਜਿਹੜੇ ਦਰਵੇਸ਼ ਬਣ ਗਏ ਉਹਨਾਂ ਸਬੰਧੀ ਬਾਬਾ ਜੀ ਨੇ ਕਿਹਾ ਕਿ-

*ਪਰਵਦਗਾਰ ਅਪਾਰ ਅਗਮ ਬੇਅੰਤ ਤੂ॥ ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥ ੩ ॥*

ਜਿਹੜੇ ਤੇਰੇ ਦਰ ਦੇ ਦਰਵੇਸ਼ ਬਣ ਗਏ, ਜਿਨ੍ਹਾਂ ਨੂੰ ਸੱਚ ਦੀ ਪਹਿਚਾਣ ਹੋ ਗਈ, ਮੈਂ ਉਹਨਾਂ ਦੇ ਚਰਨਾਂ ਨੂੰ ਚੁੰਮਾਂ, ਜਿਹੜੇ ਤੇਰੇ ਦੱਰ 'ਤੇ ਕਬੂਲ ਹੋ ਗਏ। ਵੈਸੇ ਦਰਵੇਸ਼ ਦੇ ਅਰਥ ਹਨ ਕਿ ਦਰਵਾਜ਼ੇ ਦੇ ਉੱਤੇ ਲਟਕਿਆ ਹੋਇਆ। ਇਹ ਵੀ ਅਰਥ ਹਨ ਕਿ ਦਰਵਾਜ਼ੇ ਦੇ ਉੱਤੇ ਢੱਠਾ ਹੋਇਆ, ਸਾਈਂ ਦੇ ਦੱਰ 'ਤੇ ਡਿੱਗਾ ਹੋਇਆ।

ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਤੇ ਸਾਹਿਬ ਜਦੋਂ ਦਰਵੇਸ਼ ਦੀ ਗੱਲ ਕਰਦੇ ਹਨ ਤਾਂ ਇਹ ਕਹਿੰਦੇ ਹਨ ਕਿ ਦਰਵੇਸ਼ ਦੀ ਪਹੁੰਚ ਖ਼ੁਦਾ ਦੇ ਘਰ ਤੱਕ ਹੈ। ਹਜ਼ੂਰ ਦੇ ਬਚਨ ਹਨ-

*ਪੀਰ ਪੈਕਾਮਰ ਸਾਲਕ ਸਾਦਕ ਸਹੁਦੇ ਅਉਰੁ ਔਰ ਸਹੀਦ॥*

ਇਹ ਸਾਰੇ ਪ੍ਰਮਾਰਥ ਨੂੰ ਕਮਾਉਣ ਵਾਲੇ ਪਾਸੇ ਤੁਰੇ।

*ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥*

(ਅੰਗ ੫੩)

ਭਾਵੇਂ ਪੀਰ ਹਨ, ਪੈਗ਼ੰਬਰ ਹਨ, ਸ਼ਹੀਦ ਹਨ, ਸੰਤ ਹਨ, ਕਾਜ਼ੀ ਹਨ, ਮੁੱਲਾਂ ਹਨ, ਮਸਾਇਕ ਹਨ, ਪਰ ਕਹਿੰਦੇ ਹਨ ਹਕੀਕਤ ਵਿਚ ਦਰਵੇਸ਼ ਅਜਿਹਾ ਹੈ, ਜਿਸ ਦੀ ਪ੍ਰਮਾਤਮਾ ਦੇ ਦਰ ਤੱਕ ਰਸਾਈ ਹੈ, ਜਿਸਦੀ ਪਹੁੰਚ ਖ਼ੁਦਾ ਦੇ ਦਰ 'ਤੇ ਹੈ। ਜੋ ਪ੍ਰਭੂ ਦੇ ਦਰ ਦਾ ਦਰਵੇਸ਼ ਹੈ, ਉਸਦੇ ਅੰਦਰ ਰੱਬ ਨੇ ਨਾਮ ਦੀ ਬਰਕਤ ਵੀ ਬਹੁਤ ਪਾ ਦਿੱਤੀ। ਉਹ ਬਰਕਤ ਲੈ ਕੇ ਵੀ ਆਪਣੇ ਸਾਈਂ ਦੇ ਸ਼ੁਕਰ ਵਿਚ ਜੁੜਿਆ ਰਹਿੰਦਾ ਹੈ-

*ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥*

(ਅੰਗ ੫੩)

ਅਗਲੀ ਦਾ ਅੱਖਰੀ ਅਰਥ ਹੈ ਬਹੁਤ ਜ਼ਿਆਦਾ। ਇਹੋ ਜਿਹੇ ਦਰਵੇਸ਼ਾਂ ਨੂੰ ਰੱਬ ਨੇ ਬਰਕਤ ਵੀ ਬਹੁਤ ਬਖ਼ਸ਼ੀ ਹੈ ਪਰ ਉਹ ਬਰਕਤ ਲੈ ਕੇ ਵੀ ਦਿਨ ਰਾਤ ਖ਼ੁਦਾ ਦਾ ਸ਼ੁਕਰ ਕਰੀ ਜਾਂਦੇ ਹਨ।

ਹਜ਼ੂਰ ਨੇ ਇਕ ਹੋਰ ਰਹਿਮਤ ਭਰਿਆ ਬਚਨ ਬਖ਼ਸ਼ਿਸ਼ ਕੀਤਾ ਹੈ। ਕਹਿਣ ਲੱਗੇ- ਜੋ ਦਰਵੇਸ਼ ਹੈ ਉਹ ਦੁਨੀਆਂ ਦੇ ਸੁਭਾਅ ਤੋਂ ਉੱਪਰ ਉੱਠ ਗਿਆ ਹੈ। ਉਹ ਦੁਨੀਆਂ ਦੇ ਦੁੱਖ ਸੁੱਖ ਤੋਂ ਨਿਰਲੇਪ ਹੋ ਗਿਆ ਹੈ। ਉਹ ਕੇਵਲ ਪਿਆਰੇ ਦੇ ਰੰਗ ਵਿਚ ਹੀ ਦਿਨ ਰਾਤ ਰੰਗਿਆ ਰਹਿੰਦਾ ਹੈ।

*ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥*

(ਅੰਗ ੩੫੮)

ਅਸਲ ਵਿਚ ਇਸਨੂੰ ਦਰਵੇਸ਼ ਕਿਹਾ ਜਾਂਦਾ ਹੈ। ਜਿਹੜਾ ਅਜੇ ਆਪ ਇੰਦਰੀਆਂ ਦੇ ਰੱਸ ਵਿਚ ਖਚਤ ਹੈ, ਉਸਨੂੰ ਰੱਬ ਦੇ ਦਰ ਦਾ ਦਰਵੇਸ਼ ਨਹੀਂ ਕਿਹਾ ਜਾ ਸਕਦਾ।

*ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥*

ਅਸਲ ਵਿਚ ਦਰਵੇਸ਼ ਉਹ ਹੈ ਜਿਹੜਾ ਆਪਣੇ ਦਿਲ ਦੀ ਪਹਿਰੇਦਾਰੀ ਕਰੇ, ਜਿਹੜਾ ਆਪਣੇ ਦਿਲ ਦੇ ਉੱਤੇ ਰੁਕ ਜਾਏ। ਅਸੀਂ ਲੋਕਾਂ ਦੇ ਬੂਹੇ 'ਤੇ ਖੜੇ ਹੋ ਕੇ ਪਹਿਰੇਦਾਰੀ ਕਰਦੇ ਹਾਂ, ਪਰ ਸਾਡਾ ਆਪਣਾ ਘਰ ਹੀ ਲੁੱਟ ਰਿਹਾ ਹੁੰਦਾ ਹੈ। ਉਸਦੇ ਵੱਲ ਸਾਡਾ ਕੋਈ ਧਿਆਨ ਨਹੀਂ। ਉਸਦੇ ਔਗੁਣ ਕੱਢਣ ਤੋਂ ਪਹਿਲਾਂ ਆਪਣੇ ਅੰਦਰ ਝਾਤੀ ਮਾਰੋ ਕਿ ਸਾਡੇ ਵਿਚ ਕਿੰਨੇ ਕੁ ਔਗੁਣ ਹਨ।

ਕਬੀਰ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਉਹਨਾਂ ਨੂੰ ਸ਼ਰਮ ਆਉਂਦੀ ਹੈ ਅਜਿਹੇ ਲੋਕਾਂ 'ਤੇ। ਉਹਨਾਂ ਦੇ ਬਚਨ ਹਨ-

*ਅਵਰਨ ਹਸਤ ਆਪ ਹਹਿ ਕਾਂਨੇ॥*

ਇਥੇ ਕਾਨੇ ਦਾ ਅਰਥ ਕਰਾਂਗੇ ਜਿਸਦੇ ਵਿਚ ਆਪਣੇ ਵਿਚ ਨੁਕਸ ਹੈ।

*ਤਿਨ ਕਉ ਦੇਖਿ ਕਬੀਰ ਲਜਾਨੇ॥*

(ਅੰਗ ੩੩੨)

ਕਹਿੰਦੇ ਹਨ ਉਹਨਾਂ ਨੂੰ ਦੇਖਕੇ ਮੈਨੂੰ ਸ਼ਰਮ ਆਉਣ ਲੱਗ ਪਈ, ਪਰ ਉਹਨਾਂ ਨੂੰ ਲੱਜਾ ਨਾ ਆਈ। ਕਿਉਂਕਿ ਉਹਨਾਂ ਆਪਣੇ ਦਿਲ ਦੀ ਦਰਵਾਨੀ ਨਹੀਂ ਕੀਤੀ। ਕਹਿਣ ਲੱਗੇ-

*ਆਪ ਗਏ ਔਰ. ਨੂੰ ਗੋਵੇ॥*

ਲੋਕਾਂ ਦੇ ਘਰ ਬਚਾਉਂਦੇ ਪਏ ਹਨ।

*ਆਗ ਲਗਾਏ ਮੰਦਰ ਮੇ ਸੌਵੇ॥*

ਮੰਦਰ ਦਾ ਅਰਥ ਹੈ ਘਰ। ਲੋਕਾਂ ਦੇ ਘਰ ਬਚਾਉਣ ਵਾਲਿਆ, ਤੂੰ ਆਪਣੇ ਘਰ ਵਿਚ ਸੁੱਤਾ ਪਿਆ ਹੈਂ, ਪਰ ਤੈਨੂੰ ਪਤਾ ਨਹੀਂ ਤੇਰੇ ਸਰੀਰਕ ਘਰ ਨੂੰ ਵਿਕਾਰਾਂ ਦਾ ਲਾਂਬੂ ਲੱਗਾ ਹੋਇਆ ਹੈ।

ਇਸ ਗੱਲ ਨੂੰ ਅਸੀਂ ਕਦੀ ਭੁੱਲੀਏ ਨਾ ਕਿ ਗੁਰੂ ਗ੍ਰੰਥ ਸਾਹਿਬ ਸਾਰੀਆਂ ਥਾਵਾਂ 'ਤੇ ਹੈ। ਹਰਿਮੰਦਰ ਸਾਹਿਬ ਦੀ ਧਰਤੀ ਅੰਦਰ ਦਾ ਟਿਕਾਅ ਬਖ਼ਸ਼ਦੀ ਹੈ। ਬਸ ਉਥੇ ਕੋਈ ਅੰਦਰ ਭਾਵਨਾ ਨਾਲ ਟਿਕ ਕੇ ਬੈਠ ਜਾਏ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*

(ਅੰਗ ੧੩੬੨)

ਆਮ ਤੌਰ 'ਤੇ ਅਸੀਂ ਕਹਿੰਦੇ ਹਾਂ ਕਿ ਇਸਦੇ ਅਰਥ ਤਾਂ ਸਤਿਸੰਗਤ ਹਨ ਕਿ ਸਤਿਸੰਗਤ ਵਰਗਾ ਥਾਂ ਕੋਈ ਨਹੀਂ। ਹਰਿਮੰਦਰ ਸਾਹਿਬ ਵਿਚ ਵੀ ਤਾਂ ਸਤਿਸੰਗਤ ਹੈ। ਹਰਿਮੰਦਰ ਸਾਹਿਬ ਵਿਚ ਵੀ ਇਕ ਪਿਆਰੇ ਦੀ ਕੀਰਤੀ ਹੋ ਰਹੀ ਹੈ। ਸਾਹਿਬ ਕਹਿੰਦੇ ਹਨ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥*

(ਅੰਗ ੧੩੬੨)

ਜੇ ਕੇਵਲ ਪਾਣੀ ਤੱਕ ਸੀਮਤ ਰਹਿ ਗਇਉਂ ਤਾਂ ਖਿਮਾ ਕਰੀਂ ਸ਼ਾਇਦ ਅੰਦਰ ਗੱਲ ਨਾ ਬਣੇ। ਪਾਣੀ ਦੇ ਇਸ਼ਨਾਨ ਤੋਂ ਬਾਅਦ ਸੱਚ ਜਾਣੀ, ਤੇਰੇ ਗੁਰੂ ਨੇ ਰਾਮਸਰ ਅੰਦਰ ਬਾਣੀ ਦਾ ਬਣਾਇਆ ਹੈ। ਪਾਣੀ ਦਾ ਇਸ਼ਨਾਨ ਤਨ ਦੀ ਚੁਸਤੀ ਤੇ ਅਰੋਗਤਾ ਦੇਵੇਗਾ, ਕਦੀ ਬਾਣੀ ਦਾ ਇਸ਼ਨਾਨ ਅੰਦਰ ਕਰਕੇ ਦੇਖੀਂ, ਤੇਰੇ ਮਨ ਨੂੰ ਅਰੋਗਤਾ ਦੇਵੇਗਾ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਜੀਵਨ ਦੀ ਇਕ ਛੋਟੀ ਜਿਹੀ ਘਟਨਾ ਮੈਂ ਆਪ ਜੀ ਦੇ ਨਾਲ ਸਾਂਝੀ ਕਰਾਂ। ਉਹ ਕਹਿੰਦੇ ਹਨ ਕਿ ਅਸੀਂ ਚੜ੍ਹਦੀ ਜਵਾਨੀ ਵਿਚ ਰੋਜ਼ਾਨਾ ਹਰਿਮੰਦਰ ਸਾਹਿਬ ਜਾਣਾ ਤੇ ਅੰਮ੍ਰਿਤ ਵੇਲੇ ਹੱਥੀਂ ਸੇਵਾ ਵੀ ਕਰਨੀ ਤੇ ਟਿੱਕ ਕੇ ਗੁਰਬਾਣੀ ਦੇ ਕੀਰਤਨ ਦਾ ਰੱਸ ਮਾਨਣਾ। ਕਈ ਮਹੀਨੇ ਉਸ ਰੱਸ ਨੂੰ ਮਾਣਿਆ। ਅਚਾਨਕ ਪ੍ਰਮਾਤਮਾ ਦੀ ਪਤਾ ਨਹੀਂ ਕੀ ਖੇਡ ਵਾਪਰੀ, ਕੋਈ ਸ਼ਬਦ ਜ਼ਬਾਨ ਤੋਂ ਪੜ੍ਹਨਾ ਤੇ ਪਤਾ ਨਹੀਂ ਅੰਦਰ ਦਾ ਰੱਸ ਸੁੱਕ ਗਿਆ। ਕਹਿੰਦੇ ਹਨ, ਜਿਨ੍ਹਾਂ ਗੁਰਮੁਖਾਂ ਦੀ ਸੰਗਤ ਕਰਦੇ ਸਾਂ, ਇਕ ਦਿਨ ਉਹਨਾਂ ਕੋਲ ਜਾ ਕੇ ਪੁੱਛਿਆ ਗੁਰਮੁਖੋ ! ਪਤਾ ਨਹੀਂ ਕੀ ਕਾਰਨ ਹੈ, ਰੋਜ਼ ਬੈਠਦਾ ਸੀ, ਅੰਦਰ ਨੂੰ ਰੱਸ ਆਉਂਦਾ ਸੀ ਪਰ ਅੱਜ ਮੇਰੇ ਅੰਦਰ ਦਾ ਰੱਸ ਸੁੱਕ ਗਿਆ ਹੈ। ਉਹਨਾਂ ਨੇ ਇਕੋ ਗੱਲ ਕਹੀ- ਤੁਸੀਂ ਸਿਮਰਨ ਅਭਿਆਸ ਕਿਹੜੀ ਜਗ੍ਹਾ 'ਤੇ ਬੈਠਕੇ ਕਰਦੇ ਹੋ ? ਉੱਤਰ ਦਿੱਤਾ-

ਹਰਿਮੰਦਰ ਸਾਹਿਬ ਵਿਚ। ਅੱਗੋਂ ਹੱਸ ਕੇ ਕਹਿਣ ਲੱਗੇ- ਹਰਿਮੰਦਰ ਸਾਹਿਬ ਵਿਚ ਤਾਂ ਕੀਰਤਨ ਹੁੰਦਾ ਹੈ, ਜਗਿਆਸੂਆਂ ਦੀਆਂ ਅਰਦਾਸਾਂ ਕੀਤੀਆਂ ਜਾਂਦੀਆਂ ਹਨ ਤੇ ਤੁਸੀਂ ਉਥੇ ਬੈਠੇ ਨਾਮ ਜਪਦੇ ਹੋ, ਕੋਈ ਇਕਾਂਤ ਥਾਂ ਲੱਭੋ। ਕਿਸੇ ਬਾਗ਼ ਬਗ਼ੀਚੇ ਵਿਚ ਬੈਠ ਕੇ ਅਭਿਆਸ ਕਰੋ।

ਭਾਈ ਸਾਹਿਬ ਨੇ ਸਤਿ ਬਚਨ ਕਿਹਾ ਤੇ ਦੂਜੇ ਦਿਨ ਰਾਮਬਾਗ਼ ਆਏ। ਸਵੇਰੇ ਇਕਾਗਰਤਾ ਨਾਲ ਇਕਾਂਤ ਵਿਚ ਬੈਠੇ। ਉਹੀ ਅੰਦਰ ਦਾ ਰੱਸ ਆਉਣ ਲੱਗ ਪਿਆ।

☆☆☆

# ਮੋਰੀ ਰੁਣ ਝੁਣ ਲਾਇਆ

ਵਡਹੰਸੁ ਮਹਲਾ ੧ ਘਰੁ ੨ ॥

*ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥*
*ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥*
*ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥*
*ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥*
*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥*
*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥*
*ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥*
*ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥*
*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥*
*ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ॥*
*ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥*
*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥*
*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥*
*ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥*
*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥*
*ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥*
*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥*
*ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧ ॥੩ ॥*

(ਅੰਗ ੫੫੮)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਬਿ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿ ਸੰਗੀ ਜਨੋਂ ! ਅੱਜ ਸਾਵਣ ਦੇ ਮਹੀਨੇ ਦੀ ਅਰੰਭਤਾ ਹੈ। ਬਾਰਹ ਮਾਹ ਦੇ ਵਿਚ ਸਾਵਣ ਦਾ ਮਹੀਨਾ ਪੰਜਵਾਂ ਮਹੀਨਾ ਹਜ਼ੂਰ ਨੇ ਦਰਜ ਕੀਤਾ ਹੈ। ਆਉ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੀ ਟੇਕ ਲੈ ਲੈ ਕੇ ਇਸ ਅੰਮ੍ਰਿਤ ਬਚਨ ਦੀ, ਇਸ ਰੂਹਾਨੀਅਤ ਭਰਪੂਰ ਸ਼ਬਦ ਦੀ ਵਿਚਾਰ, ਗੁਰੂ ਕ੍ਰਿਪਾ ਨਾਲ ਆਪਾਂ ਕਰ ਸਕੀਏ।

ਜਿਥੇ ਬਾਰਹਮਾਹ ਦਾ ਇਹ ਸ਼ਬਦ ਆਪਾਂ ਵਿਚਾਰਾਂਗੇ, ਉਥੇ ਅਤੀ ਸਤਿਕਾਰਯੋਗ ਜਿੰਨ੍ਹਾਂ ਨੂੰ ਰੋਜ਼ ਅਸੀਂ ਅਰਦਾਸ ਵਿਚ ਚੇਤੇ ਕਰਦੇ ਹਾਂ ਅਤੇ ਕੇਵਲ ਚੇਤੇ ਹੀ ਨਹੀਂ ਕਰਦੇ, ਉਹਨਾਂ ਗੁਰਮੁਖਾਂ ਦੀ ਕਮਾਈ ਦਾ, ਉਹਨਾਂ ਦੀ ਸ਼ਹਾਦਤ ਦਾ ਧਿਆਨ ਧਰਦੇ ਹਾਂ। ਤੇ ਜਦੋਂ ਉਹਨਾਂ ਦੀ ਕਮਾਈ, ਉਹਨਾਂ ਦੀ ਸ਼ਹਾਦਤ ਸਿੱਖੀ ਕੇਸਾਂ ਸਵਾਸਾਂ ਨਾਲ ਨਿਭੀ ਹੋਈ ਨੂੰ ਯਾਦ ਕਰਦੇ ਹਾਂ ਤਾਂ ਇਕਦਮ ਸਾਡੀ ਜ਼ਬਾਨ ਦੇ ਉਪਰ ਵਾਹਿਗੁਰੂ ਸ਼ਬਦ ਦਾ ਉਚਾਰਣ ਹੁੰਦਾ ਹੈ। ਉਹ ਹਨ ਭਾਈ ਸਾਹਿਬ ਭਾਈ ਤਾਰੂ ਸਿੰਘ ਜੀ, ਜਿੰਨ੍ਹਾਂ ਦਾ ਅੱਜ ਸ਼ਹਾਦਤ ਵਾਲਾ ਦਿਨ ਹੈ। ਆਉ ਕਰੋ ਕ੍ਰਿਪਾਲਤਾ ਸਾਧ ਸੰਗਤ ਜੀ, ਸਮੂੰਹ ਮਾਈ ਭਾਈ ਅਸੀਸ ਬਖ਼ਸ਼ੋ, ਧੰਨ ਗੁਰੂ ਅਰਜਨ ਦੇਵ ਜੀ ਸੱਚੇ ਪਾਤਿਸ਼ਾਹ ਆਪ ਹੀ ਕਿਰਪਾ ਕਰਕੇ ਵਿਚ ਵਰਤੋ ਅਤੇ ਆਪਣੀ ਇਸ ਅੰਮ੍ਰਿਤ ਬਚਨ ਦੀ ਵਿਚਾਰ ਪ੍ਰੇਮ ਭਾਵਨਾ, ਸ਼ਰਧਾ ਅਤੇ ਅਕੀਦਤ ਨਾਲ ਕਰਾ ਲਉ।

ਆਸਾੜ ਦਾ ਮਹੀਨਾ ਸੰਪੂਰਨ ਹੋਇਆ ਹੈ। ਜਿਸ ਮਹੀਨੇ ਦੇ ਅੰਦਰ ਅਤਿ ਦੀ ਤਪਸ਼ ਪੈਂਦੀ ਹੈ ਤੇ ਉਸ ਤਪਸ਼ ਦੇ ਕਾਰਣ ਧਰਤੀ ਵੀ ਤੱਪ ਉੱਠਦੀ ਹੈ। ਜਿਹੜੀ ਬਨਸਪਤੀ ਮੌਲਦੀ ਸੀ, ਖ਼ੁਸ਼ਬੂ ਦੇਣ ਵਾਲੀ ਸੀ, ਉਹਨਾਂ ਰੁੱਖਾਂ ਦੇ ਪੱਤੇ ਵੀ ਕੁਮਲਾ ਜਾਂਦੇ ਹਨ। ਫਲਾਂ ਦਾ ਰੱਸ ਸੁੱਕਣ ਲੱਗ ਪੈਂਦਾ ਹੈ। ਚਾਰ ਚੁਫੇਰੇ ਹਰ ਜੀਵ ਪਾਣੀ ਤੋਂ ਬਿਨਾਂ ਤਰਾਸ ਤਰਾਸ ਕਰ ਉੱਠਦਾ ਹੈ। ਇਹ ਹੈ ਸਾਡੇ ਸੰਸਾਰ ਦੀ ਬਾਹਰ ਦੀ ਦਸ਼ਾ। ਹਾੜ ਤਪੇ, ਜ਼ਮੀਨ ਤਪੇਗੀ। ਹਾੜ ਤਪੇ, ਬਨਸਪਤੀ ਕੁਮਲਾ ਜਾਏਗੀ। ਹਾੜ ਦੇ ਮਹੀਨੇ ਵਿਚ ਜਿਵੇਂ ਗਗਨ ਵਿਚ ਸੂਰਜ ਤੱਪੇ, ਜੀਵ ਜੰਤ ਜਿਹੜੇ ਪਾਣੀ ਤੋਂ ਬਿਨਾਂ ਕੁਮਲਾਉਣਗੇ, ਇੰਨ ਬਿੰਨ ਮਨੁੱਖ ਦੇ ਅੰਦਰ ਦੀ ਅਵੱਸਥਾ ਵੀ ਇਹੀ ਹੈ। ਬਾਹਰ ਹਾੜ ਦੇ ਸੂਰਜ ਤੱਪੇ ਤੇ ਮਨੁੱਖ ਕੁਰਲਾਉਂਦਾ ਹੈ ਤਪਸ਼ ਦੇ ਨਾਲ। ਤੇ ਜਦੋਂ ਵਿਕਾਰਾਂ ਦਾ ਸੂਰਜ ਚੜ੍ਹਦਾ ਹੈ। ਵਾਸ਼ਨਾਵਾਂ ਦੀ ਲੂਹ ਚੱਲਦੀ ਹੈ ਤਾਂ ਅੰਦਰ ਦੇ ਜਿਹੜੇ ਇੰਦਰੇ ਹਨ, ਉਹਨਾਂ ਵਿਕਾਰਾਂ ਦੀ ਲੂ ਨਾਲ, ਵਿਕਾਰਾਂ ਦੀ ਤਪਸ਼ ਨਾਲ ਮੁਰਝਾ ਜਾਂਦੇ ਹਨ। ਜਿਸ ਤਰ੍ਹਾਂ ਤਪੀ ਹੋਈ ਧਰਤੀ ਦੇ ਜੀਵ ਫ਼ਰਿਆਦ ਕਰਦੇ ਹਨ ਕਿ ਹੇ ਮਾਲਕ ! ਹੁਣ ਤਾਂ ਜ਼ਮੀਨ ਦਾ ਪਾਣੀ ਨੀਚੇ ਚੱਲਾ ਗਿਆ ਹੈ। ਖੂਹਾਂ ਦੇ ਪਾਣੀ ਸੁੱਕ ਗਏ। ਹੁਣ ਇਹ ਜ਼ਮੀਨ ਦੇ ਪਾਣੀ ਨਾਲ ਸਾਡਾ ਗੁਜ਼ਾਰਾ ਨਹੀਂ। ਤੁਸੀਂ ਕਿਰਪਾ ਕਰੋ, ਅਕਾਸ਼ 'ਤੇ ਬਦਲ

ਬਣਨ, ਕਿਤੇ ਕਾਲੀਆਂ ਘਟਾਵਾਂ ਚੜ੍ਹ ਕੇ ਆਉਣ ਤੇ ਉਹਨਾਂ ਬਦਲਾਂ ਰਾਹੀਂ ਹੋਈ ਵਰਖਾ ਹੀ ਸਾਡੀ ਤਪਸ਼ ਮਿਟਾ ਸਕਦੀ ਹੈ। ਹੁਣ ਨਲਕਿਆਂ, ਖੂਹਾਂ ਤੇ ਦਰਿਆਵਾਂ ਦੇ ਪਾਣੀ ਨਾਲ ਸਾਡਾ ਕੁਛ ਨਹੀਂ ਬਣਨਾ।

ਪਿਆਰਿਓ ! ਧੰਨ ਗੁਰੂ ਅਰਜਨ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਜਿਵੇਂ ਹਾੜ ਦੇ ਤਪੇ ਹੋਏ ਜੀਵ ਸਾਵਣ ਦੀ ਇੰਤਜ਼ਾਰ, ਸਾਉਣ ਦੇ ਬੱਦਲ ਦੀ ਇੰਤਜ਼ਾਰ ਕਰਦੇ ਹਨ, ਇਸੇ ਤਰ੍ਹਾਂ ਵਿਕਾਰਾਂ ਵਿਚ ਤਪੇ ਹੋਏ ਜਿਹੜੇ ਜੀਵ ਹਨ ਉਹ ਸਾਉਣ ਬੱਦਲ ਗੁਰੂ ਦੀ ਇੰਤਜ਼ਾਰ ਕਰਦੇ ਹਨ। ਜਿਵੇਂ ਹਾੜ ਦੀ ਤਪਸ਼ ਵਿਚ ਖੂਹਾਂ, ਦਰਿਆਵਾਂ, ਟੋਭਿਆਂ ਤੇ ਤਲਾਬਾਂ ਦਾ ਪਾਣੀ ਬੰਦੇ ਦੀ ਤ੍ਰਿਪਤੀ ਨਹੀਂ ਕਰਾ ਸਕਦਾ, ਇਸੇ ਤਰ੍ਹਾਂ ਸੰਸਾਰ ਦੇ ਜਿਤਨੇ ਵੀ ਧਰਮ ਕਰਮ ਹਨ, ਮੇਰੇ ਅੰਦਰ ਨੂੰ ਸੰਤੁਸ਼ਟ ਨਹੀਂ ਕਰ ਸਕਣਗੇ। ਜਿਤਨੀ ਦੇਰ ਤੱਕ ਗੁਰੂ ਜੀ ਤੁਸੀਂ ਮੇਹਰ ਦੇ ਬੱਦਲ ਬਣ ਕੇ ਹਿਰਦੇ ਦੀ ਇਸ ਜ਼ਮੀਨ 'ਤੇ ਨਾਮ ਦੀ ਵੱਰਖਾ ਨਹੀਂ ਕਰਦੇ ਕਿਉਂਕਿ ਸਾਉਣ ਦੇ ਮਹੀਨੇ ਵਿਚ ਬਰਸਾਤ ਆਵੇਗੀ।

ਹਜ਼ੂਰ ਨੇ ਹਾੜ ਦਾ ਮਹੀਨਾ ਜਿਥੇ ਸਮਾਪਤ ਕੀਤਾ, ਉਥੇ ਸਾਉਣ ਦੇ ਮਹੀਨੇ ਦੀ ਪ੍ਰਾਰੰਭਤਾ ਕੀਤੀ। ਆਸਾੜ ਦਾ ਮਹੀਨਾ ਅਰੰਭ ਹੋਇਆ ਸੀ। ਇਸ ਪਵਿੱਤਰ ਤੁੱਕ ਦੇ ਨਾਲ--

*ਆਸਾੜੁ ਤਪੰਦਾ ਤਿਸੁ ਲਗੈ*

ਆਸਾੜ ਦਾ ਮਹੀਨਾ ਉਹਨਾਂ ਨੂੰ ਤਪਦਾ ਹੋਇਆ ਨਸੀਬ ਹੁੰਦਾ ਹੈ। ਕਿੰਨ੍ਹਾਂ ਨੂੰ ?

*ਹਰਿ ਨਾਹੁ ਨ ਜਿੰਨਾ ਪਾਸਿ॥*

(ਅੰਗ ੧੩੪)

ਜਿੰਨ੍ਹਾਂ ਦੇ ਕੋਲ ਪ੍ਰਮਾਤਮਾ ਪਤੀ, ਵਾਹਿਗੁਰੂ ਪਤੀ, ਪ੍ਰਮੇਸ਼ਰ ਪਤੀ ਨਹੀਂ, ਉਹਨਾਂ ਨੂੰ ਪੁੱਛ ਕੇ ਵੇਖੋ। ਹਾੜ ਦਾ ਮਹੀਨਾ ਅਤਿ ਦਾ ਤੱਪਦਾ ਹੈ।

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*

ਤੇ ਜਦੋਂ ਹਾੜ ਦਾ ਮਹੀਨਾ ਹਜ਼ੂਰ ਨੇ ਸੰਪੂਰਨ ਕੀਤਾ ਹੈ। ਤਪਦਾ ਤੋਂ ਸ਼ੁਰੂ ਕੀਤਾ ਹੈ ਤੇ ਸੁਹੰਦਾ ਤੇ ਜਾ ਕੇ ਸੰਪੂਰਨਤਾ ਕੀਤੀ। ਤਪਦਾ ਤਾਂ ਜ਼ਰੂਰ ਹੈ, ਪਰ ਉਹਨਾਂ ਦੇ ਲਈ, ਜਿੰਨ੍ਹਾਂ ਦੇ ਕੋਲ ਪ੍ਰਮਾਤਮਾ ਪਤੀ, ਵਾਹਿਗੁਰੂ ਪਤੀ ਨਹੀਂ। ਤੇ ਸੁਹੰਦਾ ਕਿੰਨ੍ਹਾਂ ਲਈ ? ਹਜ਼ੂਰ ਨੇ ਇਥੇ ਹਾੜ ਦੇ ਮਹੀਨੇ ਦੀ ਸੰਪੂਰਨਤਾ ਕੀਤੀ ਹੈ।

*ਆਸਾੜੁ ਸੁਹੰਦਾ ਤਿਸੁ ਲਗੈ*

ਸੁਹੰਦਾ ਦਾ ਅਰਥ ਹੈ ਸੁਹਾਵਣਾ ਆਸਾੜ ਦਾ ਮਹੀਨਾ ਉਹਨਾਂ ਨੂੰ ਸੁਹਾਵਣਾ ਲੱਗੇਗਾ, ਚੰਗਾ ਲੱਗੇਗਾ, ਭਾਵੇਂ ਲੂ ਚੱਲਦੀ ਹੈ, ਗਰਮੀ ਪੈਂਦੀ ਹੈ, ਤੱਪਸ਼ ਪੈਂਦੀ ਹੈ। ਆਸਾੜ ਦਾ ਮਹੀਨਾ ਉਹਨਾਂ ਲਈ ਸੋਹਣਾ ਹੈ। ਮਹਾਰਾਜ ਕਿੰਨ੍ਹਾਂ ਲਈ ? ਕਹਿਣ ਲੱਗੇ

*ਆਸਾੜ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥*

ਜਿਸ ਦੇ ਮਨ ਵਿਚ ਪ੍ਰਮਾਤਮਾ, ਹਰੀ ਦੇ ਚਰਣਾਂ ਦਾ ਨਿਵਾਸ ਹੈ। ਸੁਹੰਦਾ ਉਹਨਾਂ ਦੇ ਲਈ ਜਿੰਨ੍ਹਾਂ ਦੇ ਮਨ ਅੰਦਰ ਮੇਰੇ ਵਾਹਿਗੁਰੂ ਜੀ ਦੇ ਚਰਣ ਵੱਸ ਗਏ। ਉਹਨਾਂ ਦੇ ਲਈ ਹਾੜ ਦਾ ਮਹੀਨਾ ਸੁਹਾਵਣਾ ਹੈ। ਥੋੜ੍ਹੀ ਜਿਹੀ ਇਸ ਤਰਤੀਬ ਨੂੰ ਦੇਖਿਉ। ਚਰਣਾਂ 'ਤੇ ਗੱਲ ਸਮਾਪਤ ਕੀਤੀ-

*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥*

ਤੇ ਅੱਗੋਂ ਸਾਵਣ ਦਾ ਮਹੀਨਾ ਆਇਆ ਹੈ। ਉਥੇ ਗੁਰੂ ਜੀ ਨੇ ਅਰੰਭਤਾ ਵੀ ਚਰਨ ਕਮਲਾਂ ਤੋਂ ਕੀਤੀ। ਆਸਾੜ ਵਿਚ ਉਹਨਾਂ ਕਿਹਾ ਹੈ ਚਰਣ ਨਿਵਾਸ ਤੇ ਸਾਵਣ ਵਿਚ ਕਹਿਣ ਲੱਗੇ-

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰ॥*

ਸਾਵਣ ਦੇ ਮਹੀਨੇ ਵਿਚ ਉਹ ਜੀਵ-ਇਸਤਰੀ, ਉਹ ਗੁਰਮੁਖ ਹਿਰਦਾ, ਸਰਸੀ ਦਾ ਅੱਖਰੀ ਅਰਥ ਹੈ ਰੱਸ ਨਾਲ ਭਰਪੂਰ, ਜਿਹਦਾ ਸੋਕਾ ਸੁੱਕ ਗਿਆ। ਜਿਹਦੇ ਅੰਦਰ ਦੀ ਤਪਸ਼ ਚੱਲੇਗੀ। ਸਾਵਣ ਦੇ ਮਹੀਨੇ ਵਿਚ ਉਹ ਜੀਵ-ਇਸਤਰੀ ਰੱਸ ਨਾਲ ਭਰਪੂਰ ਹੋ ਗਈ। ਪਰ ਕਿਹੜੀ ?

*ਚਰਨ ਕਮਲ ਸਿਉ ਪਿਆਰੁ॥*

(ਅੰਗ ੧੩੪)

ਜਿਸ ਦਾ ਪਿਆਰੇ ਵਾਹਿਗੁਰੂ ਜੀ ਦੇ ਸੋਹਣੇ ਚਰਨ ਕਮਲਾਂ ਨਾਲ ਪਿਆਰ ਬਣ ਗਿਆ। ਸਾਉਣ ਦਾ ਮਹੀਨਾ ਉਹਦੇ ਲਈ ਰੱਸ ਵਾਲਾ ਹੈ। ਸਾਉਣ ਦੇ ਮਹੀਨੇ ਵਿਚ ਦੇਖੋ ਮੋਰ ਵੀ ਅੰਦਰੋਂ ਸ਼ਾਂਤ, ਤ੍ਰਿਪਤ ਤੇ ਖੇੜੇ ਵਿਚ ਹੈ। ਉਹਨੂੰ ਵੀ ਕੋਈ ਰੱਸ ਮਿਲਿਆ ਹੈ ਤੇ ਰੱਸ ਵਿਚ ਉਹ ਨੱਚਣ ਲੱਗ ਪਿਆ। ਪਪੀਹੇ ਵੀ ਗਾਉਂਦੇ ਹਨ, ਮੋਰ ਵੀ ਪੈਲਾਂ ਪਾਉਂਦੇ ਹਨ। ਜੇ ਕਿਤੇ ਦੇਖੋ ਆਦਮੀ ਨੂੰ, ਜਿਸ ਦੀ ਧਰਤੀ ਜ਼ਮੀਨ ਸੁੱਕੀ ਪਈ ਹੈ। ਸਾਉਣ ਦੇ ਮਹੀਨੇ ਵਿਚ ਉਹ ਆਦਮੀ ਕਿੰਨਾ ਖ਼ੁਸ਼ ਹੈ। ਜਿਹਦੀ ਤਪਦੀ ਹੋਈ ਧਰਤੀ ਨੂੰ, ਤੱਪਦੀ ਹੋਈ ਜ਼ਮੀਨ ਨੂੰ, ਪ੍ਰਮਾਤਮਾ ਦੀ ਕ੍ਰਿਪਾ ਨਾਲ ਠੰਡਕ ਮਿਲਣੀ ਹੈ। ਹਜ਼ੂਰ ਕ੍ਰਿਪਾਲੂ ਜੀ ਨੇ ਮੇਹਰ ਕੀਤੀ ਕਿ ਸਾਵਣ ਵਿਚ ਜਿੰਨ੍ਹਾਂ ਦਾ ਪਿਆਰ ਪ੍ਰਭੂ ਦੇ ਚਰਨਾਂ ਵਿਚ ਪੈ ਗਿਆ, ਉਹਨਾਂ ਅੰਦਰ ਰੱਸ ਪੈਦਾ ਹੋਇਆ ਹੈ।

ਜਿਥੇ ਇੰਨਿਆਂ ਨੂੰ ਖ਼ੁਸ਼ੀ ਸਾਉਣ ਦੇਂਦਾ ਹੈ, ਉਥੇ ਗੁਰੂ ਸਾਹਿਬ ਨੇ ਦੂਸਰਾ ਪੱਖ ਵੀ ਰੱਖਿਆ ਹੈ। ਕਹਿਣ ਲੱਗੇ, ਇਹੀ ਸਾਵਣ ਆਇਆ ਤੇ ਕਈਆਂ ਦੇ ਅੰਦਰ ਨੂੰ ਸੋਕਾ ਪੈ ਗਿਆ। ਕਈਆਂ ਦੇ ਅੰਦਰ ਕਲਪਣ ਲੱਗ ਪਏ। ਕਹੀਆਂ ਲਈ ਸਾਉਣ ਅਤਿ ਦਾ ਚੰਗਾ ਬਣ ਕੇ ਆਇਆ ਤੇ ਕਈਆਂ ਲਈ ਉਹ ਸਾਉਣ ਵਰਸਿਆ, ਉਹ ਵਿਚਾਰੇ ਦੁੱਖ ਦੇ ਮਾਰੇ,

ਪੀੜਾਂ ਦੇ ਮਾਰੇ ਅੰਦਰੋਂ ਕਲੇਸ਼ ਦੇ ਕਰਕੇ ਕਲਪਣ ਲੱਗ ਪਏ। ਕੁਝ ਬਚਨ ਹਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ। ਸਾਡੇ ਲਈ ਵੀ ਬਾਹਰ ਦਾ ਸਾਉਣ ਤਾਂ ਹੀ ਭਾਗਾਂ ਵਾਲਾ ਹੈ ਜੇ ਅੰਦਰ ਗੁਰੂ ਦੇ ਸ਼ਬਦ ਨਾਲ, ਪ੍ਰਮਾਤਮਾ ਦੇ ਨਾਮ ਨਾਲ, ਵਾਹਿਗੁਰੂ ਜੀ ਦੇ ਚਰਨਾਂ ਨਾਲ ਪ੍ਰੀਤ ਹੈ। ਤੇ ਜੇ ਪਿਆਰਿਉ ! ਪ੍ਰਮਾਤਮਾ ਦੇ ਚਰਨਾਂ ਨਾਲ ਪ੍ਰੀਤ ਨਹੀਂ ਤਾਂ ਯਾਦ ਰੱਖਿਉ, ਵੱਸਦਾ ਹੋਇਆ ਸਾਉਣ ਵੀ ਸਾਡੇ ਵਾਸਤੇ ਤੱਪਸ਼ ਹੈ।

ਕਹਿੰਦੇ ਹਨ ਸਾਉਣ ਵੱਸਣ ਲੱਗਾ ਤੇ ਚਾਰ ਐਸੇ ਜੀਵ ਹਨ, ਜਿਹੜੇ ਸਾਉਣ ਦੇ ਵਸਦਿਆਂ ਅਤਿ ਦੇ ਪ੍ਰਸੰਨ ਹਨ। ਉਹਨਾਂ ਨੂੰ ਪੁੱਛ ਕੇ ਦੇਖੋ ਉਹ ਅੱਤ ਦੇ ਖੇੜੇ ਵਿਚ ਹਨ, ਜਦੋਂ ਸਾਉਣ ਵਰਸਦਾ ਹੈ। ਸਾਉਣ ਵੱਸਦਾ ਹੈ, ਪਰ ਕਹਿਣ ਲੱਗੇ ਚਾਰ ਐਸੇ ਜੀਵ ਹਨ, ਜਿਹੜੇ ਸਾਉਣ ਵੱਸਦਾ ਹੈ, ਤਾਂ ਉਹ ਵਿਚਾਰੇ ਦਿਨ ਰਾਤ ਕਲਪਦੇ ਹਨ ਕਿ ਸਾਉਣ ਦੇ ਵਿਚ ਇੰਨਾ ਮੀਂਹ ਕਿਉਂ ਪਿਆ। ਕਿਹੜੇ ਚਾਰ ਜੀਵ ਹਨ, ਜਿਹੜੇ ਸਾਉਣ ਦੇ ਵੱਸਿਆ ਖ਼ੁਸ਼ ਹੁੰਦੇ ਹਨ ਅਤੇ ਕਿਹੜੇ ਚਾਰ ਜੀਵ ਹਨ ਜਿੰਨ੍ਹਾਂ ਨੂੰ ਸਾਉਣ ਵੱਸਦਾ ਹੋਇਆ ਕਦੀ ਚੰਗਾ ਨਹੀਂ ਲੱਗਦਾ। ਗੁਰੂ ਸਾਹਿਬ ਨੇ ਕਿਹਾ ਕਿ ਕਈਆਂ ਲਈ ਸਾਉਣ ਵਿਛੋੜਾ ਬਣ ਕੇ ਆਉਂਦਾ ਹੈ ਤੇ ਕਈਆਂ ਲਈ ਸਾਉਣ ਉਮਾਹਾ ਬਣ ਕੇ ਆਉਂਦਾ ਹੈ। ਕਈਆਂ ਲਈ ਸਾਉਣ ਸਾੜਾ ਬਣ ਕੇ ਆਉਂਦਾ ਹੈ ਤੇ ਕਈਆਂ ਲਈ ਸਾਵਣ ਦਾ ਮਹੀਨਾ ਖੇੜਾ ਬਣ ਕੇ ਆਉਂਦਾ ਹੈ। ਗੁਰੂ ਜੀ ਦੇ ਅਸੀਂ ਬਚਨ ਪੜ੍ਹਦੇ ਹਾਂ ਕਿ-

*ਨਾਨਕ ਸਾਵਣਿ ਜੇ ਵਸੈ*

ਜੇ ਸਾਵਣ ਦੇ ਮਹੀਨੇ ਵਿਚ ਬੱਦਲ ਵਰਸ ਜਾਏ, ਮੀਂਹ ਪੈ ਜਾਏ, ਤੇ ਗੁਰੂ ਸਾਹਿਬ ਕਹਿੰਦੇ ਹਨ-

*ਚਹੁ ਵੇਛੋੜਾ ਹੋਇ॥*

ਚਾਰ ਜਿਹੜੇ ਹਨ ਸਾਉਣ ਦੇ ਬੱਦਲ ਵਰਸਦਿਆਂ ਵਿਛੜ ਜਾਂਦੇ ਹਨ। ਚਾਰਾਂ ਨੂੰ ਬਹੁਤ ਖੇਦ ਹੁੰਦਾ ਹੈ। ਮਹਾਰਾਜ ਉਹ ਕਿਹੜੇ ? ਸਾਹਿਬ ਕਹਿ ਰਹੇ ਹਨ-

*ਨਾਨਕ ਸਾਵਣ ਜੇ ਵਸੈ ਚਹੁ ਵੇਛੋੜਾ ਹੋਇ॥*
*ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥*

(ਅੰਗ ੧੨੭੯)

*ਗਾਈ ਪੁਤਾ* - ਗਾਵਾਂ ਦੇ ਪੁੱਤਰਾਂ ਬਲਦਾਂ ਨੂੰ, ਨਿਰਧਨਾ ਗ਼ਰੀਬਾਂ ਨੂੰ, 'ਪੰਥੀ' ਰਾਹ 'ਤੇ ਚਲਣ ਵਾਲਿਆਂ ਨੂੰ ਤੇ ਚਾਕਰੁ ਦਾ ਅੱਖਰੀ ਅਰਥ ਹੈ ਨੌਕਰੀ ਕਰਨ ਵਾਲੇ, ਇਹਨਾਂ ਚਾਰਾਂ ਨੂੰ ਪੁੱਛ ਕੇ ਦੇਖੋ ਸਾਉਣ ਦੇ ਮਹੀਨੇ ਵਿਚ ਇਹਨਾਂ ਦਾ ਵਿਰਲਾਪ, ਇਹਨਾਂ ਦੇ ਅੰਦਰ ਵਿਛੋੜੇ ਦੀ ਕਸਕ ਹੈ।

ਗਾਂ ਦੇ ਪੁੱਤਰ ਬਲਦ ਨੂੰ ਪੁੱਛ ਕੇ ਦੇਖੋ ਕਿ ਸਾਉਣ ਚੰਗਾ ਹੈ। ਉਹ ਕਦੇ ਨਹੀਂ ਕਹੇਗਾ

ਸਾਉਣ ਚੰਗਾ ਹੈ। ਸਾਉਣ ਨਾ ਵਰਸਦਾ ਤੇ ਉਹਨੂੰ ਖੁਰਲੀ ਤੋਂ, ਉਹਨੂੰ ਦਾਣੇ ਪੱਠੇ ਤੋਂ ਹਟਾ ਕੇ ਕਿਸੇ ਜੋਣਾ ਨਹੀਂ ਸੀ। ਸਾਉਣ ਵਰਸਿਆ, ਪਾਣੀ ਭਰਿਆ ਤੇ ਬਲਦ ਨੂੰ ਖੇਤਾਂ ਵਿਚ ਹੱਲ ਜੋਣ ਵਾਸਤੇ ਜ਼ਿੰਮੀਂਦਾਰ ਲੈ ਗਿਆ। ਇਹਦੇ ਲਈ ਸਾਵਣ ਦੁਖਦਾਈ ਹੈ। ਦੂਸਰਾ ਨਿਧਰਨ ਜਿਸ ਗ਼ਰੀਬ ਬੰਦੇ ਨੇ ਸਵੇਰੇ ਘਰੋਂ ਉੱਠਣਾ ਤੇ 8 ਘੰਟੇ, 12 ਘੰਟੇ ਹੱਡ ਭੰਨਣੀ ਮੇਹਨਤ ਕਰਨੀ ਹੈ। ਮੇਹਨਤ ਕਰਨ ਤੋਂ ਬਾਅਦ ਇਹਨੇ ਆਪਣੇ ਬੱਚਿਆਂ ਲਈ, ਆਪਣੇ ਪਰਿਵਾਰ ਲਈ ਆਟਾ ਰੋਟੀ ਦਾ ਪ੍ਰਬੰਧ ਕਰਨਾ ਹੈ ਤੇ ਜਿਸ ਵੇਲੇ ਅਤਿ ਦਾ ਸਾਉਣ ਵਰਸਦਾ ਹੈ ਤਾਂ ਪਿਆਰਿਉ, ਦਿਹਾੜੀ ਕਰਨ ਵਾਲੇ ਗ਼ਰੀਬਾਂ ਨੂੰ, ਨਿਰਧਨਾਂ ਨੂੰ ਦਿਹਾੜੀ ਨਹੀਂ ਮਿਲਦੀ। ਉਹਨਾਂ ਨੂੰ ਪੁੱਛ ਕੇ ਦੇਖੋ ਉਹ ਕਹਿਣਗੇ ਸਾਉਣ ਬੜਾ ਦੁਖਦਾਈ ਹੈ। ਜੇ ਅੱਜ ਮੀਂਹ ਨਾ ਪੈਂਦਾ ਤਾਂ ਫਲਾਣੇ ਬੰਦੇ ਦਾ ਕੰਮ ਰੁਕਣਾ ਨਹੀਂ ਸੀ। ਜਿਸ ਗ਼ਰੀਬ ਨੇ ਦਿਹਾੜੀ ਕਰਕੇ ਖਾਣਾ ਹੈ ਉਸ ਬੰਦੇ ਵਾਸਤੇ ਵੀ ਸਾਉਣ ਦਾ ਮਹੀਨਾ ਚੰਗਾ ਨਹੀਂ।

ਪੰਥੀ ਕਹਿੰਦੇ ਹਨ ਰਾਹੀ ਨੂੰ। ਉਸ ਪੰਥੀ ਨੂੰ, ਉਸ ਰਾਹੀ ਨੂੰ ਪੁੱਛ ਕੇ ਦੇਖੋ, ਜਿਸਨੇ ਪੈਦਲ ਚੱਲਣਾ ਹੈ। ਅੱਤ ਦਾ ਹੜ੍ਹ ਆਇਆ ਹੈ ਤੇ ਰਾਹੀ ਵਿਚਾਰੇ ਦਾ ਰਸਤਾ ਕੱਟਿਆ ਗਿਆ। ਰਾਹ 'ਤੇ ਚੱਲਣ ਵਾਲਾ ਵੀ ਦੁੱਖੀ ਹੈ ਕਿ ਕਿਸ ਦਿਨ ਮੀਂਹ ਘੱਟ ਹੋਵੇ, ਪਾਣੀ ਘੱਟ ਹੋਵੇ ਤੇ ਮੈਂ ਆਪਣੀ ਮੰਜ਼ਿਲ ਵੱਲ ਵੱਧਾਂ।

ਚੌਥਾ ਜਿਹੜਾ ਦੁੱਖੀ ਹੈ, ਉਹ ਹੈ ਚਾਕਰ। ਚਾਕਰ ਦਾ ਅਰਥ ਹੈ ਨੌਕਰ। ਮੀਂਹ ਪਏਗਾ ਤਾਂ ਮਾਲਕ ਆਪਣੇ ਘਰ ਵਿਚ ਬੈਠੇਗਾ ਪਰ ਨੌਕਰ ਲਈ ਹੁਕਮ ਕਰ ਦੇਵੇਗਾ ਕਿ ਤੂੰ ਇਹ ਕੰਮ ਕਰਕੇ ਵਾਪਸ ਆਉਣਾ ਹੈ। ਮੋਲੇਧਾਰ ਬਰਸਾਤ ਪਵੇ, ਭਾਵੇਂ ਅਤਿ ਦਾ ਚਾਰ ਚੁਫੇਰੇ ਹੜ੍ਹ ਦਾ ਪਾਣੀ ਚੜ੍ਹਿਆ ਹੋਵੇ। ਹੜ੍ਹ ਦੇ ਪਾਣੀ ਵਿਚ ਜ਼ਹਿਰੀਲੇ ਕੀੜੇ ਵੀ ਬੰਦੇ ਨੂੰ ਕੱਟ ਕੇ ਮਾਰਨ ਵਾਲੇ ਹੋਣ, ਪਰ ਨੌਕਰ ਵਿਚਾਰੇ ਨੇ ਖੇਤਾਂ ਵਿਚ ਵੀ ਕੰਮ ਕਰਨਾ ਹੈ। ਸਾਉਣ ਵੱਸਦਾ ਹੋਵੇ ਤੇ ਨੌਕਰੀ ਕਰਨ ਵਾਲੇ ਵੀ ਅਤਿ ਦੇ ਦੁੱਖੀ ਹੁੰਦੇ ਹਨ। ਅਗਲਾ ਬਚਨ ਇਹ ਹੈ-

*ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥*

ਚਾਰ ਐਸੇ ਹਨ ਜਿਹੜੇ ਅਤਿ ਦੇ ਪ੍ਰਸੰਨ ਹਨ। ਕੌਣ ਹਨ ਪ੍ਰਸੰਨ ? ਕਹਿਣ ਲੱਗੇ-

*ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥*

(ਅੰਗ ੧੨੭੯)

ਜਦੋਂ ਮੀਂਹ ਪੈਂਦਾ ਹੈ ਤਾਂ ਸਭ ਤੋਂ ਵੱਧ ਪ੍ਰਸੰਨ ਹਨ ਸੱਪ, ਨਾਗ ਜਿਹੜੇ ਹਨ ਉਹ ਵੀ ਖ਼ੁਸ਼ ਹਨ। ਮਿਰਗ ਨੂੰ ਦੇਖੋ, ਹਿਰਨ ਉਹ ਵੀ ਅਤਿ ਦੇ ਖ਼ੁਸ਼ ਹਨ। ਮੀਂਹ ਪੈਣਾ ਹੈ ਤਾਂ ਹਰੀ ਹਰੀ ਘਾਹ ਜ਼ਮੀਨ ਦੇ ਉਤੇ ਜੰਮੇਗੀ ਤੇ ਮਿਰਗਾਂ ਨੂੰ ਖਾਣ ਲਈ ਘਾਹ ਮਿਲੇਗੀ।

ਨਾਗ ਕਿਉਂ ਖ਼ੁਸ਼ ਹੈ, ਨਾਗ ਨੂੰ ਪਤਾ ਹੈ ਮੀਂਹ ਪੈਣਾ ਹੈ। ਤੇ ਜਿਹੜੇ ਟਿਕਾਣੇ ਬਣਾ ਕੇ ਚੂਹੇ ਬੈਠੇ ਹਨ, ਮੀਂਹ ਪਏਗਾ ਤਾਂ ਇਹਨਾਂ ਚੂਹਿਆਂ ਨੇ ਬਾਹਰ ਨਿਕਲਣਾ ਹੈ ਤੇ ਮੈਨੂੰ ਬਿਨਾਂ

ਟਿਕਾਣੇ ਬਣਾਉਣ ਤੋਂ ਇਹਨਾਂ ਦੇ ਟਿਕਾਣੇ ਮਿਲ ਜਾਣੇ ਹਨ। ਸੱਪ ਵੀ ਪਾਣੀ ਕਰਕੇ ਪ੍ਰਸੰਨ ਹੈ। ਸਿਰਫ਼ ਇਹ ਇਕ ਹੀ ਉਹਦਾ ਗੁਣ ਹੈ। ਕਹਿਣ ਲੱਗੇ ਜਿਹੜੇ ਪਾਣੀ ਵਿਚ ਰਹਿਣ ਵਾਲੀਆਂ ਮਛੀਆਂ ਹਨ, ਉਹ ਵੀ ਬੜੀਆਂ ਖ਼ੁਸ਼ ਹਨ। ਕਿਉਂਕਿ ਟੋਬਿਆਂ ਦਾ ਪਾਣੀ ਸੁੱਕ ਗਿਆ ਹੈ। ਤਲਾਬ ਦਾ ਪਾਣੀ ਗਰਮੀ ਨੇ ਖ਼ੁਸ਼ਕ ਕਰ ਦਿੱਤਾ ਹੈ। ਚਾਰ ਕਣੀਆਂ ਸਾਉਣ ਦੀਆਂ ਪਈਆਂ ਤੇ ਮੱਛੀ ਵੀ ਪਾਣੀ ਵਿਚ ਕਲੋਲਾਂ ਕਰਨ ਲੱਗੀ। ਕਿਉਂਕਿ ਪਾਣੀ ਭਰਿਆ ਜਾਏਗਾ ਤੇ ਮੱਛੀ ਦਾ ਜੀਵਨ ਵੀ ਖ਼ੁਸ਼ਹਾਲੀ ਨਾਲ ਬਤੀਤ ਹੋਏਗਾ।

ਚੌਥੇ ਉਹ ਖ਼ੁਸ਼ ਹੁੰਦੇ ਹਨ ਜਿੰਨ੍ਹਾਂ ਦੇ ਘਰ ਚਾਰ ਪੈਸੇ ਹਨ। ਪੂਰਾ ਮਹੀਨਾ ਮੀਂਹ ਪੈਂਦਾ ਹੋਏ, ਮੀਂਹ ਦੇ ਵਿਚ ਉਹਨਾਂ ਨੂੰ ਪਤਾ ਹੈ ਕਿ ਘਰ ਵਿਚ ਰੁਪਏ ਇਕੱਠੇ ਕੀਤੇ ਹਨ। ਜੇ ਮੀਂਹ ਪਈ ਜਾਏਗਾ ਤਾਂ ਕੀ ਪਰਵਾਹ ਹੈ। ਗ਼ਰੀਬ ਦੇ ਘਰ ਵਿਚ ਸਾਉਣ ਵਸੇ ਤਾਂ ਉਹਦੇ ਘਰ ਰੋਟੀ ਨਹੀਂ ਪੱਕਦੀ। ਅਮੀਰ ਜਿਹੜਾ ਉਹ ਵੱਗਦੇ ਹੋਏ ਦਰਿਆਵਾਂ ਦੇ ਕੰਢੇ ਬੈਠ ਕੇ ਸੁਹਾਵਣੇ ਨਜ਼ਾਰੇ ਪਿਆ ਲੁੱਟਦਾ ਹੈ। ਗੁਰੂ ਸਾਹਿਬ ਕਹਿੰਦੇ ਹਨ, ਦੇਖੋ ਹਰ ਚੀਜ਼ ਸਾਰਿਆਂ ਲਈ ਭਾਉਂਦੀ ਨਹੀਂ। ਪਰ ਗੁਰਮੁਖੋ ! ਇਹ ਸਾਉਣ ਵਰਸਦਾ ਹੈ। ਪਰ ਯਾਦ ਰੱਖਿਉ ਜਿੰਨ੍ਹਾਂ ਦੇ ਅੰਦਰ ਨਾਮ ਵਿਚ ਜੁੜੇ ਹਨ, ਉਹਨਾਂ ਨੂੰ ਸਾਉਣ ਦੇ ਝੁਕ ਕੇ ਮੋਲੇ ਧਾਰ ਪੈਂਦੇ ਹੋਏ ਬੱਦਲ, ਵਰਸਦੇ ਹੋਏ ਬੱਦਲ ਅਤਿ ਦੇ ਸੋਹਣੇ ਲੱਗਦੇ ਹਨ। ਤੇ ਜਿੰਨ੍ਹਾਂ ਬਦਕਿਸਮਤਾਂ ਦੇ ਪ੍ਰਭੂ ਦੇ ਚਰਨ ਕਮਲਾਂ ਨਾਲ ਪਿਆਰ ਨਹੀਂ, ਉਹਨਾਂ ਲਈ ਸਾਉਣ ਦੀਆਂ ਕਣੀਆਂ ਵੀ ਮਾਨੋ ਤਪਦੇ ਹੋਏ ਅੰਗਿਆਰੇ ਪਏ ਡਿਗਦੇ ਹਨ। ਗੁਰੂ ਸਾਹਿਬ ਦੇ ਬਚਨ ਹਨ। ਹਜ਼ੂਰ ਮੇਹਰ ਪਿਆ ਕਰਦੇ ਹਨ-

*ਸਾਵਣੁ ਆਇਆ ਹੇ ਸਖੀ ਕੰਤੈ ਚਿਤੁ ਕਰੇਹੁ॥*

(ਅੰਗ ੧੨੮੦)

ਕਹਿਣ ਲੱਗੇ ਹੇ ਭੈਣੇ ! ਸਾਉਣ ਦਾ ਮਹੀਨਾ ਆ ਗਿਆ ਹੈ, ਬੱਦਲ ਆ ਗਿਆ ਹੈ। ਐਹ ਦੇਖ ਕਦੀ ਕੰਤ ਵਾਲੇ ਪਾਸੇ ਧਿਆਨ ਕਰ। ਹੁਣ ਇਥੇ ਥੋੜਾ ਜਿਹਾ ਧਿਆਨ ਦਿਆ ਜੇ ਕਿ ਸਾਵਣ ਕਿਹੜਾ ਆਇਆ, ਬਾਹਰੋਂ ਤਾਂ ਅਰਥ ਕਰਾਂਗੇ ਕਿ ਸਾਉਣ ਦਾ ਮਹੀਨਾ ਆ ਗਿਆ ਹੈ। ਇਕ ਗੁਰਮੁਖ ਜਿਹੜਾ ਨਾਮ ਵਿਚ ਭਿਜਾ ਹੋਇਆ ਹੈ ਉਹ ਕਹਿੰਦਾ ਹੈ ਮੇਰੀਏ ਭੈਣੇ ! ਹੇ ਸਖੀ ਦੇਖ ਗੁਰੂ ਸਾਉਣ ਬਣ ਕੇ ਆ ਗਿਆ ਹੈ। ਗੁਰੂ ਚਰਨਾਂ ਨਾਲ ਜੁੜ ਕੇ ਰੱਬ ਕੰਤ ਦਾ ਧਿਆਨ ਟਿਕਾਅ। ਜੇ ਹੁਣ ਵੀ ਧਿਆਨ ਨਾ ਟਿਕਾਇਆ ਤਾਂ ਦੁਹਾਗਣੇ, ਤੇਰੇ ਅੰਦਰ ਨੂੰ ਕਦੇ ਸ਼ਾਂਤੀ ਨਹੀਂ ਮਿਲੇਗੀ। ਸਾਹਿਬ ਕਹਿੰਦੇ ਹਨ-

*ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ॥*
*ਨਾਨਕ ਝੂਰਿ ਮਰਹਿ ਦੁਹਾਗਣੀ ਜਿਨ੍ ਅਵਰੀ ਲਾਗਾ ਨੇਹੁ॥*

(ਅੰਗ ੧੨੮੦)

ਜਿੰਨ੍ਹਾਂ ਦਾ ਸਾਉਣ ਗੁਰੂ ਦੇ ਆਉਂਦਿਆਂ ਵੀ ਅੰਦਰ ਪਿਆਰ ਨਹੀਂ ਬਣਦਾ, ਕਹਿੰਦੇ ਹਨ ਇਹੋ ਜਿਹੀਆਂ ਦੁਹਾਗਣਾਂ ਝੂਰਦੀਆਂ ਹਨ। ਆਤਮਕ ਮੌਤ ਮਰਦੀਆਂ ਹਨ। ਵਰਸਦੇ ਹੋਏ ਸਾਵਣ ਵਿਚ ਉਹਨਾਂ ਦੇ ਅੰਦਰ ਟਿਕਾਅ ਨਹੀਂ। ਸਾਹਿਬ ਫਿਰ ਬਚਨ ਕਰਦੇ ਹਨ-

*ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ॥*

ਦੇਖ ਭੈਣੇ ਸਾਵਣ ਦਾ ਮਹੀਨਾ ਆ ਗਿਆ ਹੈ। ਮੋਲੇਧਾਰ ਬਰਸਾਤ ਹੋਏਗੀ, ਅਤਿ ਦਾ ਮੀਂਹ ਪਏਗਾ।

*ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ॥*

(ਅੰਗ ੧੨੮੦)

ਸਾਉਣ ਦੇ ਮਹੀਨੇ ਵਿਚ ਉਹ ਭਾਗਾਂ ਵਾਲੇ, ਉਹ ਗੁਰਮੁਖ ਜਨ, ਉਹ ਕਮਾਈ ਵਾਲੇ, ਉਹ ਨਾਮ ਦੇ ਰਸੀਏ ਅਤਿ ਦੇ ਸੁੱਖੀ ਹਨ ਜਿੰਨ੍ਹਾਂ ਦਾ ਸਾਉਣ ਦੇ ਮਹੀਨੇ ਵਿਚ ਕੰਤ ਪ੍ਰਮਾਤਮਾ ਨਾਲ ਪਿਆਰ ਬਣ ਗਿਆ ਹੈ। ਹਜ਼ੂਰ ਕਹਿੰਦੇ ਹਨ ਕਿ ਸਾਉਣ ਉਹਨਾਂ ਲਈ ਦੁਖਦਾਈ ਹੈ ਜਿੰਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਜੀ ਦੀ ਯਾਦ ਨਹੀਂ। ਸਾਉਣ ਉਹਨਾਂ ਦੇ ਲਈ ਸੁਖਦਾਈ ਹੈ ਜਿੰਨ੍ਹਾਂ ਦੇ ਅੰਦਰ ਵਾਹਿਗੁਰੂ ਜੀ ਦੀ ਯਾਦ ਹੈ।

ਇਕ ਸ਼ਬਦ ਹੈ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਦਾ ਕਿ ਅੱਜ ਅਸੀਂ ਵੀ ਅਰਦਾਸ ਕਰਨੀ ਹੈ। ਹੇ ਮਾਲਕ ! ਤੂੰ ਬਖ਼ਸ਼ਿਸ਼ ਕਰ ਤੇ ਸਾਨੂੰ ਕਈ ਜਨਮਾਂ ਦੇ ਵਿਛੜਿਆਂ ਨੂੰ ਅੱਜ ਮਿਲਾ। ਜੇ ਅਸੀਂ ਸੋਚੀਏ ਸਾਉਣ ਦਾ ਬੱਦਲ ਬੰਦੇ ਦੀ ਆਪਣੀ ਕਮਾਈ ਨਾਲ ਆਉਂਦਾ ਹੈ। ਬਿਲਕੁਲ ਨਹੀਂ। ਜੇ ਆਪਣੀ ਮਰਜ਼ੀ ਨਾਲ ਮੀਂਹ ਵਰਸਦਾ ਹੋਵੇ ਤਾਂ ਕਦੀ ਵੀ ਸੋਕੇ ਨਾ ਪੈਣ। ਪਿਆਰਿਉ ! ਜੇ ਆਪਣੀ ਬੰਦੇ ਦੀ ਮਰਜ਼ੀ ਨਾਲ ਮੋਲੇਧਾਰ ਬਰਸਾਤ ਹੁੰਦੀ ਹੋਵੇ ਤਾਂ ਕਦੀ ਵੀ ਕਾਲ ਨਾ ਪੈਂਦਾ। ਜੇ ਬੰਦੇ ਦੀ ਆਪਣੀ ਮਰਜ਼ੀ ਦੇ ਨਾਲ ਬੱਦਲ ਵਰਸਦਾ ਹੋਵੇ ਤਾਂ ਕਦੀ ਵੀ ਜ਼ਮੀਨ ਦੇ ਪਾਣੀ ਦਾ ਲੇਵਲ ਥੱਲੇ ਨਾ ਜਾਏ। ਅਸਲ ਵਿਚ ਆਪਣੀ ਮਰਜ਼ੀ ਨਾਲ ਨਹੀਂ ਵਰਸਦਾ ਤੇ ਰੱਬ ਦੀ ਦਇਆ ਨਾਲ ਵਰਸੇਗਾ ਨਾ ਕਿ ਬੰਦੇ ਦੀ ਆਪਣੀ ਅਕਲ ਨਾਲ। ਗੁਰੂ ਸਾਹਿਬ ਦੇ ਬਚਨ ਹਨ-

*ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ॥*

ਉਠ ਉਠ ਕੇ ਤੁਸੀਂ ਦੇਖਦੇ ਹੋ ਕੇ ਮੀਂਹ ਪੈ ਰਿਹਾ ਹੈ। ਉਮੜ ਉਮੜ ਕੇ ਘਟਾਵਾਂ ਆ ਰਹੀਆਂ ਹਨ।

*ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ॥*
*ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨਿ ਮਾਂਹਿ॥*

(ਅੰਗ ੧੨੮੦)

ਉਸ ਵਾਹਿਗੁਰੂ ਨੂੰ ਆਪਣੇ ਮਨ ਵਿਚ ਟਿਕਾਅ ਕੇ ਰੱਖੋ, ਜਿਸ ਪ੍ਰਮਾਤਮਾ ਨੇ ਕਿਰਪਾ ਕਰਕੇ ਇਸ ਮੇਘ ਨੂੰ, ਇਸ ਬੱਦਲ ਨੂੰ ਪੈਦਾ ਕੀਤਾ ਹੈ। ਧਿਆਨ ਦਿਆ ਜੇ, ਸਿਰਫ਼ ਮੈਂ ਦੋ ਹੀ ਫੁਰਮਾਣ ਲਏ ਹਨ ਕਿ ਸਾਵਣ ਸੁਹਾਗਣੀਆਂ ਲਈ ਜਿੰਨ੍ਹਾਂ ਦਾ ਨਾਮ ਨਾਲ ਪਿਆਰ ਬਣ ਗਿਆ, ਚਰਨ ਕਮਲਾਂ ਨਾਲ ਪਿਆਰ ਬਣ ਗਿਆ, ਜਿੰਨ੍ਹਾਂ ਨੇ ਅੰਮ੍ਰਿਤ ਬੂੰਦ ਸੁਹਾਵਣੀ ਪੀ ਲਈ, ਜਿੰਨ੍ਹਾਂ ਨੂੰ ਕਰਮ ਮਿਲਾਵਣਹਾਰ ਹੋ ਗਿਆ, ਉਹਨਾਂ ਦੇ ਲਈ ਸਾਵਣ ਦਾ ਮਹੀਨਾ ਅਤਿ ਦਾ ਸੁਖਦਾਈ ਹੈ। ਪਰ ਇਸ ਮਹੀਨੇ ਦੇ ਵਿਚ ਇਕ ਅਰਦਾਸ ਕੀਤੀ ਜਾ ਸਕਦੀ ਹੈ, ਜਿਹੜੀ ਅਰਦਾਸ ਬਾਬੇ ਨਾਨਕ ਸਤਿਗੁਰੂ ਜੀ ਨੇ ਕੀਤੀ। ਭਾਵੇਂ ਅਸੀਂ ਇਹ ਫੁਰਮਾਣ ਤਕਰੀਬਨ ਜਦੋਂ ਸਾਉਣ ਦਾ ਮਹੀਨਾ ਆਉਂਦਾ ਹੈ, ਇਸ ਨੂੰ ਅਸੀਂ ਪੜ੍ਹਦੇ ਹਾਂ। ਇਹ ਸ਼ਬਦ ਪ੍ਰਾਰੰਭ ਹੁੰਦਾ ਹੈ-

*ਮੋਰੀ ਰੁਣ ਝੁਣ ਲਾਇਆ, ਭੈਣੇ ਸਾਵਣੁ ਆਇਆ॥*

(ਅੰਗ ੫੫੭)

ਮੋਰੀ ਦਾ ਅੱਖਰੀ ਅਰਥ ਹੈ ਮੋਰਾਂ ਨੇ, ਰੁਣ ਝੁਣ, ਹੁਣ ਜੇ ਇਹਦੇ ਅੰਦਰ ਦੇ ਅਰਥ ਦੇਖੋ ਤਾਂ ਇਹ ਬਾਹਰ ਦੇ ਮੋਰਾਂ ਦੀ ਗੱਲ ਨਹੀਂ।

*ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥*

(ਅੰਗ ੨੬੩)

ਸਹੀ ਅਰਥਾਂ ਦੇ ਵਿਚ ਤੇ ਜਦੋਂ ਗੁਰੂ ਸਾਉਣ ਦਾ ਬੱਦਲ ਬਣ ਕੇ ਆਉਂਦਾ ਹੈ ਪਿਆਰਿਉ ! ਉਦੋਂ ਆਪਣੇ ਆਪ ਹੀ ਅੰਦਰ ਝੁਣਝੁਣੀ ਛਿੜ ਪੈਂਦੀ ਹੈ। ਰੋਮ ਰੋਮ ਵਿਚੋਂ ਗੁਰੂ ਗੁਰੂ ਨਿਕਲਦਾ ਹੈ। ਕਹਿਣ ਲੱਗੇ ਦੇਖ ਭੈਣੇ ਸਾਵਣ ਆ ਗਿਆ। ਤੇ ਇਸ ਸਾਵਣ ਆਉਣ ਦੇ ਨਾਲ ਮੋਰ ਜਿਹੜੇ ਹਨ ਉਹਨਾਂ ਨੇ ਸੋਹਣੀਆਂ ਪੈਲਾਂ ਪਾਈਆਂ ਤੇ ਬੋਲਣ ਲੱਗ ਪਏ ਹਨ।

*ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥*
*ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥*
*ਤੇਰੇ ਦਰਸਨ ਵਿਟਹੁ ਖੰਨੀਐ ਵੰਞਾ, ਤੇਰੇ ਨਾਮ ਵਿਟਹੁ ਕੁਰਬਾਣੋ॥*
*ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਧੁ ਬਿਨੁ ਕੇਹਾ ਮੇਰਾ ਮਾਣੋ॥*

(ਅੰਗ ੫੫੭)

ਦੇਖ ਭੈਣੇ, ਸਾਵਣ ਆਇਆ ਹੈ, ਮੋਰਾਂ ਨੇ ਪੈਲਾਂ ਪਾਈਆਂ। ਚਾਰ ਚੁਫੇਰੇ ਮੌਸਮ ਸੁਹਾਵਣਾ ਬਣ ਗਿਆ। ਪਰ ਉਥੇ ਇਕ ਬਚਨ ਕਿਹਾ ਸੱਚੇ ਪਾਤਿਸ਼ਾਹ ਜੀ ਨੇ, ਕਹਿਣ ਲੱਗੇ ਸਾਵਣ ਦਾ ਮਹੀਨਾ ਆਇਆ ਤੇ ਮੋਰ ਖ਼ੁਸ਼ ਹਨ। ਬਬੀਹੇ ਖ਼ੁਸ਼ ਹਨ, ਧਰਤੀ ਦੀ ਤਪਸ਼ ਮਿਟਣੀ ਹੈ। ਬਨਸਪਤੀ ਖ਼ੁਸ਼ ਹੈ। ਪਰ ਕਹਿੰਦੇ ਹਨ, ਕਦੀ ਉਹਨਾਂ ਕੋਲੋਂ ਪੁੱਛਕੇ ਦੇਖੋ, ਜਿੰਨ੍ਹਾਂ ਦਾ ਸਾਵਣ ਦੇ ਮਹੀਨੇ ਵਿਚ ਵੀ ਪਿਆਰੇ ਦਾ ਵਿਛੋੜਾ ਪੈ ਗਿਆ। ਪਿਆਰੇ ਵਾਹਿਗੁਰੂ ਜੀ

ਤੋਂ ਜਿਹੜੇ ਵਿਛੜ ਗਏ। ਸਾਈਂ ਦੇ ਚਰਨਾਂ ਨਾਲ ਜਿਹੜੇ ਜੁੜੇ ਨਹੀਂ।

*ਚੂੜਾ ਭੰਨੁ ਪਲੰਘ ਸਿਉ ਮੁੰਧੇ*

ਹੇ ਜੀਵ-ਇਸਤਰੀ ! ਜਿਹੜੇ ਚੂੜੇ ਤੂੰ ਛਣਕਾਉਂਦੀ ਪਈ ਹੈਂ, ਇਸ ਚੂੜੇ ਨੂੰ ਪਲੰਘ ਦੀ ਬਾਹੀ ਨਾਲ ਮਾਰ ਕੇ ਤੋੜ ਦੇ।

*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥*

ਤੂੰ ਤਾਂ ਕੇਵਲ ਵੇਸ ਕਰਦੀ ਰਹੀ ਪਰ ਐਹ ਦੇਖ ਸਾਉਣ ਦੇ ਮਹੀਨੇ ਵਿਚ ਪਿਆਰਾ ਪਤੀ ਪ੍ਰਮਾਤਮਾ ਕਿਸੇ ਹੋਰ ਦੇ ਉੱਤੇ ਮੀਂਹ ਵਰਸਾਉਣ ਲੱਗ ਪਿਆ-

*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥*

ਐਹ ਮਨੀਆਰੀ ਵੇਚਣ ਵਾਲੇ, ਚੂੜੀਆਂ ਦਾ ਹੋਕਾ ਦੇਣ ਵਾਲੇ ਇਹਨਾਂ ਨੂੰ ਤਾਂ ਆਪ ਪਤਾ ਨਹੀਂ, ਸਿਰਫ਼ ਚੂੜੀਆਂ ਵੇਚ ਸਕਦੇ ਹਨ। ਇਹਨਾਂ ਨੂੰ ਕੀ ਪਤਾ ਪਿਆਰੇ ਵਾਹਿਗੁਰੂ ਜੀ ਦਾ ਮਿਲਾਪ ਕੀ ਹੈ।

*ਜੋ ਸਹ ਕੰਠਿ ਨ ਲਗੀਆ, ਜਲਨੁ ਸਿ ਬਾਹੜੀਆ॥*

ਬਾਹਾਂ ਨੇ ਅਜੇ ਪਿਆਰੇ ਦਾ ਮਿਲਾਪ ਹੀ ਨਹੀਂ ਮਾਣਿਆ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਉਹ ਬਾਹਾਂ ਸੜ ਕਿਉਂ ਨਾ ਗਈਆਂ। ਉਹਨਾਂ ਨੇ ਫਿਰ ਅੱਗੋਂ ਤਰਲਾ ਲਿਆ ਹੈ।

*ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥*

ਸਾਰੀਆਂ ਸੁਹਾਗਣਾਂ ਰੱਬ ਦੀ ਕਿਰਪਾ ਵਾਲੀਆਂ ਪਿਆਰੇ ਵਾਹਿਗੁਰੂ ਜੀ ਨੂੰ ਮਾਨਣ ਚਲੀਆਂ ਗਈਆਂ। ਹਉ ਦਾਧੀ ਦਾ ਅਰਥ ਹੈ ਸੜੀ ਹੋਈ, ਅੰਦਰੋਂ ਭੁਜੀ ਹੋਈ। ਜੇ ਕੋਈ ਮੈਨੂੰ ਪੁੱਛੇ ਦੱਸੋ ਮੈਂ ਕਿਹਦੇ ਬੂਹੇ ਅੱਗੇ ਜਾ ਕੇ ਡਿਗਾਂ, ਕਿਉਂਕਿ ਮੇਰਾ ਅੰਦਰ ਤੇ ਵਿਕਾਰਾਂ ਦੀ ਅੱਗ ਨੇ ਭੁੰਨ ਦਿੱਤਾ ਹੈ।

*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥*

ਮੈਂ ਆਪਣੇ ਆਪ ਨੂੰ ਬੜੀ ਸੁਚੱਜੀ, ਬੜੀ ਸਿਆਣੀ ਸੁਘੜ ਸਮਝਦੀ ਪਈ ਸਾਂ, ਪਰ ਮੇਰੇ ਮਾਲਕਾ ! ਮੇਰੀ ਸਿਆਣਪ, ਮੇਰੀ ਅਕਲ ਮੇਰੇ ਅੰਦਰ ਦੀ ਸੋਚ ਤੈਨੂੰ ਭਾਈ ਨਾ।

*ਮਾਠਿ ਗੁੰਦਾਈ ਪਟੀਆ, ਭਰੀਐ ਮਾਗ ਸੰਧੂਰੇ॥*
*ਅਗੈ ਗਈ ਨ ਮੰਨੀਆ, ਮਰਉ ਵਿਸੂਰਿ ਵਿਸੂਰੇ॥*

(ਅੰਗ ੫੫੮)

ਕਹਿੰਦੇ ਸੋਹਣਿਆਂ ਕੇਸਾਂ ਦੀਆਂ ਪਟੀਆਂ ਵੀ ਬਣਾਈਆਂ, ਮਾਂਗ ਦੇ ਵਿਚ ਸੰਧੂਰ ਵੀ ਪਾਇਆ, ਪਰ ਕੀ ਕਰਨਗੀਆਂ ਉਹ ਕੇਸਾਂ ਦੀਆਂ ਪਟੀਆਂ, ਕੀ ਕਰੇਗਾ ਮਾਂਗ ਵਿਚ ਪਾਇਆ ਸੰਧੂਰ, ਕੀ ਕਰਨਗੀਆਂ ਉਹ ਹੱਥ ਵਿਚ ਪਾਈਆ ਵੰਗਾਂ, ਜੇ ਪਿਆਰੇ ਵਾਹਿਗੁਰੂ ਜੀ ਨੇ ਆਪਣੀ ਨਦਰੇ ਕਰਮ ਨਾ ਕੀਤੀ।

ਹਜ਼ੂਰ ਜੀ ਨੇ ਜਿਹੜਾ ਅਗਲਾ ਬਚਨ ਕਿਹਾ ਹੈ ਇਹਦੇ ਵੱਲ ਜ਼ਰੂਰ ਧਿਆਨ ਦਿਆ ਜੇ। ਵਾਹਿਗੁਰੂ ਕਿਰਪਾ ਕਰੇ ਕਿਤੇ ਸਾਵਣ ਦੇ ਮਹੀਨੇ ਵਿਚ ਕਿਸੇ ਦੇ ਅੰਦਰ ਦੀ ਇਹ ਅਵੱਸਥਾ ਬਣ ਜਾਏ।

*ਮੈ ਰੋਵੰਦੀ ਸਭੁ ਜਗੁ ਰੁਨਾ॥*

ਸਾਵਣ ਦੇ ਮਹੀਨੇ ਵਿਚ ਜੋ ਬਾਹਰ ਦੀ ਝੜੀ ਲੱਗੀ ਹੈ, ਤੇ ਧੰਨ ਗੁਰੂ ਨਾਨਕ ਸਾਹਿਬ ਕਹਿੰਦ ਹਨ ਕਿ ਕਦੀ ਤੂੰ ਵੀ ਪਿਆਰ ਵਿਚ ਭਿੱਜ ਕੇ ਕਿਤੇ ਤੇਰੇ ਨੇਤਰਾਂ ਵਿਚੋਂ ਵੀ ਪਿਆਰੇ ਨੂੰ ਮਿਲਣ ਦੀ ਝੜੀ ਲੱਗ ਜਾਏ। ਕਦੀ ਤੇਰੇ ਅੰਦਰ ਵੀ ਇਹੋ ਜਿਹਾ ਉਮਾਹਾ ਆ ਜਾਏ। ਹਜ਼ੂਰ ਕਹਿੰਦੇ ਹਨ-

*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥*

ਸਾਵਣ ਦੇ ਮਹੀਨੇ ਵਿਚ ਮੈਂ ਰੋਈ ਮੇਰੇ ਅੰਦਰ ਦੀ ਕਸਕ, ਮੇਰੇ ਅੰਦਰ ਦੀ ਤਾਂਘ, ਮੇਰੇ ਅੰਦਰ ਬਿਰਹਾ ਦੀ ਹੂਕ ਐਸੀ ਸੀ, ਕਿ ਉਸ ਕਾਗ ਨੂੰ ਦੇਖ ਕੇ, ਜੰਗਲ ਦੇ ਜਿਹੜੇ ਪੰਛੀ ਹਨ, ਉਹ ਵੀ ਕੁਰਲਾ ਉਠਦੇ ਹਨ। ਜੰਗਲ ਦੇ ਰੁੱਖ ਜਿਹੜੇ ਹਨ ਉਹ ਵੀ ਕੁਰਲਾ ਉਠੇ ਹਨ। ਪਰ ਕਹਿਣ ਲੱਗੇ-

*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ*

ਪਰ ਮੇਰੇ ਇਸ ਸਰੀਰ ਦਾ ਬਿਰਹਾ, ਵਿਛੋੜਾ ਨਹੀਂ ਰੋਇਆ। ਇਹਨੂੰ ਮੇਰੇ 'ਤੇ ਤਰਸ ਨਹੀਂ ਆਇਆ। ਮੇਰੇ ਅੰਦਰ ਦੀ ਹੂਕ ਨੂੰ ਦੇਖ ਕੇ ਪੰਛੀ ਰੋਏ, ਜੰਗਲ ਦੇ ਜੀਵ ਕੁਰਲਾਏ, ਬਨਸਪਤੀ ਕੁਰਲਾ ਉਠੀ। ਪਰ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਅੰਦਰ ਦਾ ਬਿਰਹਾ, ਪਤਾ ਨਹੀਂ ਇਹਨੂੰ ਕਿਉਂ ਨਹੀਂ ਰੋਣਾ ਆਇਆ।

*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ, ਜਿਨਿ ਹਉ ਪਿਰਹੁ ਵਿਛੋੜੀ॥*

ਜਿਸ ਬਿਰਹਾ ਨੇ, ਜਿਸ ਵਿਛੋੜੇ ਨੇ ਮੈਨੂੰ ਪਿਆਰੇ ਤੋਂ ਦੂਰ ਕਰ ਦਿੱਤਾ ਹੈ, ਪਤਾ ਨਹੀਂ ਮੇਰੇ ਇਸ ਅੰਦਰ ਦੇ ਬਿਰਹਾ ਨੂੰ ਕਿਉਂ ਨਹੀਂ ਮੇਰੇ ਉੱਤੇ ਤਰਸ ਆਉਂਦਾ। ਇਥੇ ਹਜ਼ੂਰ ਨੇ ਇਕ ਬਚਨ ਕਿਹਾ। ਸਾਵਣ ਦੇ ਮਹੀਨੇ ਵਿਚ ਝਲਕ ਮਿਲੀ, ਪਿਆਰੇ ਦੇ ਆਉਣ ਦੀ ਸੂਹ ਮਿਲੀ, ਤੇ ਉਹ ਝਲਕ ਕੈਸੀ ਸੀ।। ਕਹਿੰਦੇ ਹਨ, ਬਿਰਹਾ ਦੀ ਕੁਠੀ ਹੋਈ ਰੋਈ। ਅੱਖਾਂ ਭਰੀਆਂ ਗਈਆਂ। ਪੰਖੇਰੂਆਂ ਨੇ ਵੈਣ ਪਾਏ। ਕਹਿੰਦੇ ਹਨ, ਮੇਰੇ ਇਸ ਬਿਰਹਾ ਦੀ ਕਾਗ ਵਿਚ ਅਚਨਚੇਤ ਮੇਰੇ ਤਨ ਨੂੰ ਆਲਸ ਨੇ, ਮੇਰੇ ਅੰਦਰ ਨੂੰ ਨੀਂਦ ਨੇ ਆਪਣੀ ਗੋਦ ਵਿਚ ਲਿਆ।

ਅੱਖਾਂ ਬੰਦ ਹੋਈਆਂ ਪਿਆਰੇ ਦੇ ਬਿਰਹਾ ਵਿਚ ਰੋਂਦੀ ਸੌਂ ਗਈ। ਤੇ ਧੰਨ ਗੁਰੂ ਨਾਨਕ ਸਾਹਿਬ ਮੇਹਰ ਕਰਦੇ ਹਨ ਕਿ ਇਸੇ ਹੀ ਰੋਣੇ ਦੇ ਵਿਚੋਂ ਨੀਂਦ ਆਈ ਤੇ ਨੀਂਦ ਵਿਚ ਇਕ ਬਹੁਤ ਡੂੰਘੇ ਸੁਪਨੇ ਨੇ ਜਨਮ ਲਿਆ।

ਧਿਆਨ ਦਿਆ ਜੇ, ਕਿਤੇ ਅਰਦਾਸ ਕਰੀਏ। ਜੇ ਬਾਹਰ ਦੀਆਂ ਝਲਕਾਂ ਨਹੀਂ ਤੇ ਕਿਰਪਾ ਕਰ ਕਿਤੇ ਅੰਦਰ ਦੇ ਡਿੱਗੇ ਹੋਏ ਬੀਜ ਵਿਚੋਂ ਇਸ ਸੁਪਨੇ ਦਾ ਜਨਮ ਹੋ ਜਾਏ। ਸੁਪਨਾ ਜਦੋਂ ਵੀ ਜਨਮ ਲੈਂਦਾ ਹੈ, ਸਾਡੇ ਅੰਤਿਸ਼ ਕਰਨ ਵਿਚੋਂ ਵਿਚਾਰਾਂ ਦੇ ਫੁਰਨਿਆਂ ਦੇ, ਸਾਡੇ ਅੰਦਰ ਦੇ ਖ਼ਿਆਲਾਂ ਦੇ ਬੀਜ ਪਏ ਹਨ। ਤੇ ਜਿਹੜਾ ਬੀਜ ਪਿਆ ਹੋਵੇ, ਭਾਵੇਂ ਉਹ ਅੱਜ ਤੋਂ ਦਸ ਸਾਲ ਪਹਿਲਾਂ ਦਾ ਬੀਜ ਪਿਆ ਹੈ, ਭਾਵੇਂ ਉਹ ਅੱਜ ਤੋਂ ਵੀਹ ਸਾਲ ਪਹਿਲਾਂ ਦਾ ਬੀਜ ਪਿਆ ਹੈ, ਉਹ ਬੀਜ, ਉਹ ਫੁਰਨਾ ਕਦੇ ਵੀ ਮਰਦਾ ਨਹੀਂ। ਉਹ ਕਿਸੇ ਵੇਲੇ ਵੀ ਜ਼ਿੰਦਗੀ ਦੇ ਕਿਸੇ ਪੜਾਅ 'ਤੇ ਰਾਤ ਨੂੰ ਸੁਤਿਆਂ ਸੁਪਨਾ ਬਣ ਕੇ ਬੰਦੇ ਦੀਆਂ ਅੱਖਾਂ ਦੇ ਸਾਹਮਣੇ ਆ ਜਾਏ। ਤੇ ਜੋ ਅਸੀਂ ਸੋਚਦੇ ਹਾਂ ਇਹ ਮਾਨੋ ਇਕ ਬੀਜ ਹਨ। ਇਹ ਫੁਰਨਿਆਂ ਦੇ ਬੀਜ ਸਾਡੇ ਅੰਦਰ ਪਈ ਗਏ ਤੇ ਇਹ ਅੰਦਰ ਦੀ ਤੈਅ ਵਿਚ ਬਹਿ ਗਏ। ਤੇ ਕਈ ਵਰ੍ਹਾ ਅਸੀਂ ਜਿਹੜਾ ਫੁਰਨਾ ਬਣਾਉਂਦੇ ਹਾਂ ਸਾਨੂੰ ਚੇਤਾ ਭੁੱਲ ਜਾਂਦਾ ਹੈ। ਯਾਦ ਨਹੀਂ ਰਹਿੰਦਾ, ਪਰ ਅਚਨਚੇਤ ਸੁਪਨਾ ਆਉਂਦਾ ਹੈ ਤੇ ਅਸੀਂ ਹੈਰਾਨ ਹੋ ਕੇ ਕਹਿੰਦੇ ਹਾਂ, ਇਹ ਖ਼ਿਆਲ ਤੇ ਬਚਪਨ ਵਿਚ ਪੈਦਾ ਹੋਇਆ ਸੀ ਤੇ ਬਚਪਨ ਦਾ ਖ਼ਿਆਲ ਅੱਜ ਸੁਪਨਾ ਬਣ ਕੇ ਆ ਗਿਆ ਹੈ। ਕਿਉਂਕਿ ਉਹ ਬੀਜ ਸੀ।

ਪਿਆਰਿਉ ! ਜ਼ਿੰਨ੍ਹਾਂ ਲੋਕਾਂ ਦੇ ਬਾਹਰ ਦੇ ਕਈ ਵਾਰੀ ਸੁਪਨੇ ਪੂਰੇ ਨਹੀਂ ਹੁੰਦੇ। ਜਿਹੜੀ ਚੀਜ਼ ਬਾਹਰ ਨਹੀਂ ਪੂਰੀ ਹੋ ਸਕਦੀ, ਕਈ ਵਾਰ ਉਹ ਬੀਜ ਸੁਪਨੇ ਵਿਚ ਪੂਰੇ ਹੋ ਜਾਂਦੇ ਹਨ। ਅਸੀਂ ਦੇਖਦੇ ਹਾਂ ਰਾਤ ਸੁਪਨਿਆਂ ਵਿਚ ਸੁੱਤਿਆਂ ਦਿਨੇ ਤਾਂ ਸਿਮਰਨ ਯਾਦ ਨਾ ਆਇਆ, ਸਿਰਫ਼ ਫੁਰਨੇ ਬਣਦੇ ਰਹੇ ਤੇ ਅੱਜ ਮੈਂ ਨੇਮ ਨਹੀਂ ਨਿਭਾਇਆ। ਫੁਰਨਾ ਬਣਿਆ ਅੱਜ ਪਤਾ ਨਹੀਂ ਮੇਰਾ ਗੁਰੂ ਗ੍ਰੰਥ ਸਾਹਿਬ ਦਾ ਪਾਠ ਰਹਿ ਗਿਆ। ਇਹ ਸਿਰਫ਼ ਮੈਂ ਸਮਝਾਉਣ ਤੇ ਸਮਝਣ ਲਈ ਬੇਨਤੀ ਕਰ ਰਿਹਾ ਹਾਂ। ਫੁਰਨਾ ਬਣਿਆ ਅੱਜ ਮੈਂ ਸੇਵਾ ਨਹੀਂ ਕੀਤੀ। ਫੁਰਨਾ ਬਣਿਆ ਅੱਜ ਮੈਂ ਸੁਖਮਨੀ ਸਾਹਿਬ ਦਾ ਪਾਠ ਨਹੀਂ ਪੂਰਾ ਕਰ ਸਕਿਆ। ਤੇ ਕਈ ਵਾਰ ਆਪ ਦੇਖੋਗੇ ਕਿ ਉਹੀ ਫੁਰਨਾ ਰਾਤ ਨੂੰ ਸਖਿਆਤ ਹੋ ਜਾਂਦਾ ਹੈ ਤੇ ਬੰਦਾ ਸੁਪਨੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰੀ ਜਾਂਦਾ ਹੈ। ਸੁਪਨੇ ਵਿਚ ਸੁਖਮਨੀ ਸਾਹਿਬ ਦਾ ਪਾਠ ਕਰੀ ਜਾਏਗਾ। ਸੁਪਨੇ ਵਿਚ ਗੁਰੂ ਧਾਰਨ, ਗੁਰੂ ਸੰਗਤ ਵਿਚ ਬੈਠਾ ਹੋਇਆ ਸਿਮਰਨ ਕਰੀ ਜਾਏਗਾ। ਮੈਂ ਕਹਿੰਦਾ ਹਾਂ ਵਡਿਆਂ ਭਾਗਾਂ ਵਾਲੇ ਹਨ ਉਹ ਲੋਕ ਜਿੰਨ੍ਹਾਂ ਦੇ ਅੰਦਰ ਦੇ ਫੁਰਨੇ ਸਾਵਣ ਵਿਚ ਪੈਦਾ ਹੋਣਗੇ ਮਿਲਾਪ ਦੇ। ਜੇ ਸਾਖਿਆਤ ਮਿਲਾਪ ਨਾ ਹੋਇਆ, ਕਿਤੇ ਸਾਵਣ ਦੀ ਰਾਤ ਦਾ ਸੁਪਨਾ ਆਏ। ਸੁਪਨੇ ਵਿਚ ਪਿਆਰੇ ਦੀਆਂ ਝਲਕਾਂ ਪੈ ਜਾਣ। ਗੁਰੂ ਨਾਨਕ ਸਾਹਿਬ ਨੇ ਇਹ ਅੰਮ੍ਰਿਤ ਬਚਨ ਕਹੇ ਹਨ-

*ਸੁਪਨੈ ਆਇਆ ਭੀ ਗਇਆ, ਮੈ ਜਲੁ ਭਰਿਆ ਰੋਇ॥*
*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥*
*ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥*
*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*
*ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ*
*॥੧॥੩॥*

(ਅੰਗ ੫੫੮)

ਸੁਪਨੇ ਵਿਚ ਪਿਆਰਾ ਆ ਗਿਆ। ਉਹਦੀ ਝਲਕ ਮਿਲੀ ਤੇ ਗੁਰਮੁਖੋ ! ਜਿੰਨ੍ਹਾਂ ਦੀ ਜ਼ਿੰਦਗੀ ਵਿਚ ਇਹ ਘਟਨਾ ਵਾਪਰੀ ਹੋਏਗੀ, ਜਿੰਨ੍ਹਾਂ ਨੂੰ ਸੁਪਨਿਆਂ ਵਿਚ ਸਿਮਰਨ, ਕਿਸੇ ਪਿਆਰੇ ਦੀ ਝਲਕ, ਕਮਾਈ ਵਾਲੇ ਦੇ ਦਰਸ਼ਨ, ਗੁਰੂ ਦੀਆਂ ਝਲਕਾਂ ਮਿਲੀਆਂ ਹੋਣਗੀਆਂ, ਉਹਨਾਂ ਨੂੰ ਕਦੇ ਪੁੱਛ ਕੇ ਦੇਖਿਉ ਕਿ ਉਸ ਦਿਨ ਦਾ ਰੱਸ ਕਿਹੋ ਜਿਹਾ ਸੀ। ਮੈਂ ਬੇਨਤੀ ਕਰਾਂ, ਵਿਕਾਰੀ ਬੰਦਿਆਂ ਦੇ ਜਾਗਣ ਨਾਲੋਂ ਵਿਕਾਰੀਆਂ ਨੂੰ ਨੀਂਦ ਚੋਖੀ ਆਏ ਤਾਂ ਪਿਆਰਿਉ ! ਸੁੱਤਿਆਂ ਹੋਇਆਂ ਵਿਕਾਰਾਂ ਤੋਂ ਤਾਂ ਬੱਚ ਜਾਣ। ਭੁੱਲਾਂ ਚੁੱਕਾਂ ਦੀ ਛਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



